37ਵਾਂ ਵਰ੍ਹਾ




ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ

# TARKSHEEL

ਸਤੰਬਰ - ਅਕਤੂਬਰ 2022



20/-

ਨੌਜਵਾਨੋ ! ਜਾਗੋ ! ਉੱਠੋ !! ਸਾਨੂੰ ਸੁੱਤਿਆਂ ਯੁੱਗ ਬੀਤ ਗਏ - ਸ਼ਹੀਦ ਭਗਤ ਸਿੰਘ

## ਹਾਂ ਉਦੋਂ

ਜੁੱਗਾਂ ਤੋਂ ਇੱਕ ਵੇਲਣਾ ਚਲਦਾ ਹੈ
ਪੀੜੀ ਜਾ ਰਿਹਾ ਰੁੱਤਾਂ ਦੀ ਮਹਿਕ
ਤੁਹਾਡਾ ਸੁਹਜ-ਸ਼ਾਸ਼ਤਰ ਕੌਣ ਪੜ੍ਹੇ
ਕੁਰਲਾਹਟਾਂ, ਚੀਕਾਂ ਦੀ ਏਸ ਦਲਦਲ ਵਿੱਚ
ਉਹ ਕਿਸ ਹੱਦ ਤੀਕ ਢੂੰਡਣਗੇ
ਸਲੋਨੇ ਤਾਲ ਸ਼ਬਦਾਂ 'ਚੋਂ
ਲਹੂ ਆਪਣੇ ਦੇ ਵਿੱਚ ਹੀ ਨਿਚੁੜਦਾ ਹੋਵੇ
ਜਿਨ੍ਹਾਂ ਦੀ ਹੋਂਦ ਦਾ ਪੱਲਾ..
ਉਖੇੜਨ ਵਾਸਤੇ ਇਹ ਅਮਲ ਕਤਲਾਂ ਦਾ
ਵਕਤ ਦੇ ਵੇਲਣੇ 'ਚ ਦਿੱਤੀ ਹੈ ਜਿਨ੍ਹਾਂ ਨੇ ਬਾਂਹ
ਉਹ ਤੁਹਾਡੀ ਕਲਾ-ਬਿਰਤੀ ਨੂੰ ਹੀ ਬੱਸ
ਪਰਚਾਉਣ ਨਹੀਂ ਆਏ
ਨਾ ਹੀ ਉਨ੍ਹਾਂ ਦੇ ਲਹੂ ਦੀ ਸੜ੍ਹਾਂਦ 'ਚੋਂ
ਤੁਸਾਂ ਨੂੰ ਕੋਈ ਸੁਹਜ ਲੱਭਣਾ ਹੈ...
ਤੁਸੀਂ ਚਾਹੁੰਦੇ ਹੋ
ਅਸੀਂ ਮਹਿਕਦਾਰ ਸ਼ੈਲੀ 'ਚ ਲਿਖੀਏ
ਫੁੱਲਾਂ ਦੇ ਗੀਤ
ਸੁੱਕੇ ਸਲਵ੍ਹਾੜ 'ਚੋਂ ਲੱਭਦੇ ਹੋ
ਬਹਾਰ ਦੀ ਰੁੱਤ-
ਕਿੰਨੀ ਗ਼ਲਤ ਥਾਂ 'ਤੇ ਆ ਗਏ ਹੋ ਤੁਸੀਂ
ਇਹ ਸਲਵ੍ਹਾੜ ਤਾਂ
ਅੱਜ ਜਾਂ ਭਲਕ ਸੜ ਜਾਣਾ ਹੈ
ਨਾਲ ਹੀ ਭਸਮ ਹੋ ਜਾਣੀ
ਉਜਾੜ ਦੀ ਮਾਰੂ-ਦਹਿਸ਼ਤ
ਤੇ ਧਰਤੀ ਦੀ ਬਾਂਝ-ਪਰਤ..
ਫੇਰ ਏਥੇ ਉੱਗਣਗੇ ਮਹਿਕਾਂ ਦੇ ਬਾਗ
ਹਾਂ, ਉਨ੍ਹਾਂ ਤੋਂ ਮੰਗ ਲੈਣੀ
ਰੂਪ ਦੀ ਮਿਠਾਸ
ਤੁਸਾਂ ਉਸ ਰੁੱਤ ਨੂੰ ਪਾ ਲੈਣਾ ਕੋਈ ਵੀ ਸਵਾਲ
ਜੇ ਤਦ ਤੱਕ ਤੁਹਾਡੀ ਜੀਭ
ਪਥਰਾ ਨਾ ਗਈ ਹੋਵੇ...



ਪਾਸ਼

**9 ਸਤੰਬਰ**
**ਕਵਿਤਾ ਦਿਵਸ**
**ਵਿਸ਼ੇਸ਼**




**ਫੈਡਰੇਸ਼ਨ ਆਫ ਇੰਡੀਅਨ ਰੈਸ਼ਨੇਲਿਸਟ ਐਸੋਸੀਏਸ਼ਨ (FIRA)**

ਦੀ 12ਵੀਂ

### ਕੌਮੀ ਕਾਨਫਰੰਸ

**ਮਿਤੀ 29 30 ਅਕਤੂਬਰ ਨੂੰ**

**ਤਰਕਸ਼ੀਲ ਭਵਨ ਬਰਨਾਲਾ**

ਵਿਖੇ ਹੋਵੇਗੀ।

**ਮੁੱਖ ਪੰਨਾ:**
ਐਂਡਰੋਮਿਡਾ ਗਲੈਕਸੀ ਦੀ ਨਾਸਾ ਦੁਆਰਾ ਖਿੱਚੀ ਗਈ ਤਸਵੀਰ।

**ਫਿਰਕਾਪ੍ਰਸਤੀ ਦਾ ਜ਼ਹਿਰ ਏਨਾ ਸ਼ਕਤੀਸ਼ਾਲੀ ਹੁੰਦਾ ਹੈ ਕਿ ਆਪਣੇ ਧਰਮ ਦੇ ਗੁੰਡੇ, ਕਾਤਲ ਤੇ ਬਲਾਤਕਾਰੀ ਵੀ ਹੀਰੋ ਲੱਗਦੇ ਹਨ**
**- ਯੂਸਫ ਰਜ਼ਾ**



**ਮੁੱਖ ਸੰਪਾਦਕ**
balbirlongowal1966@gmail.com

**ਮੁੱਖ ਪ੍ਰਬੰਧਕ**
**ਸੁਖਵਿੰਦਰ ਬਾਗਪੁਰ** (94174 27538)

**ਵਿਦੇਸ਼ੀ ਪ੍ਰਤੀਨਿਧ**
ਅਵਤਾਰ ਗਿੱਲ, ਕੈਨੇਡਾ
ਅੱਛਰ ਸਿੰਘ ਖਰਲਵੀਰ, ਕਵੈਂਟਰੀ (ਇੰਗਲੈਂਡ)
(+44-748-635-1185)
ਮਾ. ਭਜਨ ਸਿੰਘ ਕੈਨੇਡਾ
ਬਲਦੇਵ ਰਹਿਪਾ, ਟਰਾਂਟੋ

**ਸਲਾਨਾ:** 100 ਰੁਪਏ
**ਵਿਦੇਸ਼:** 25 ਯੂ. ਐਸ. ਡਾਲਰ

ਚੰਦੇ ਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ 'ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)' ਲਿਖਿਆ ਜਾਵੇ। ਆਨ ਲਾਈਨ ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ. 0044000100282234
IFSC : PUNB0004400

**ਚੰਦੇ ਅਤੇ ਰਚਨਾਵਾਂ ਭੇਜਣ ਲਈ ਪਤਾ :**
ਮੁੱਖ ਦਫਤਰ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਤਰਕਸ਼ੀਲ ਚੌਂਕ, ਬਰਨਾਲਾ-148101 (ਪੰਜਾਬ)
ਫੋਨ : 01679-241466

ਹੇਮ ਰਾਜ ਸਟੈਨੋ ਪ੍ਰਿੰਟਰ, ਪ੍ਰਕਾਸ਼ਕ ਅਤੇ ਮਾਲਕ ਤਰਫ਼ੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਅੱਪੂ ਆਰਟ ਪ੍ਰੈੱਸ ਸ਼ਾਹਕੋਟ (ਜਲੰਧਰ) ਤੋਂ ਛਪਵਾ ਕੇ ਮੁੱਖ ਦਫ਼ਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਬਰਨਾਲਾ ਪੰਜਾਬ ਤੋਂ ਜਾਰੀ ਕੀਤਾ।

## ਤਰਤੀਬ




ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਦੇ ਹੁਕਮ ਨੰਬਰ 4-93 ਆਡੀਟਰ ਪੰਜਾਬ (ਚੰਡੀਗੜ੍ਹ) ਮਿਤੀ 17 ਜਨਵਰੀ 1994 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


# ਸੰਪਾਦਕੀ



15 ਅਗਸਤ 2022 ਨੂੰ 'ਆਜ਼ਾਦੀ' ਦੇ 15 ਸਾਲਾਂ (ਅੰਮ੍ਰਿਤ ਮਹਾ-ਉਤਸਵ) ਮੌਕੇ ਪ੍ਰਧਾਨ-ਮੰਤਰੀ ਨਰਿੰਦਰ ਮੋਦੀ ਸਵੇਰ ਸਮੇਂ ਲਾਲ ਕਿਲ੍ਹੇ ਤੋਂ ਔਰਤਾਂ ਦੇ ਸਨਮਾਨ ਬਾਰੇ ਦੰਭੀ ਭਾਸ਼ਣ ਦਿੰਦੇ ਹਨ, ਅਤੇ ਉਸੇ ਦਿਨ ਸ਼ਾਮ ਨੂੰ ਚਰਚਿਤ ਬਿਲਕੀਸ ਬਾਨੋ ਬਲਾਤਕਾਰ ਕੇਸ ਵਿੱਚ ਇਸੇ ਦੇਸ਼ ਅੰਦਰ ਉਮਰ ਕੈਦ ਦੀ ਸਜ਼ਾ ਭੁਗਤ ਰਹੇ 11 ਬਲਾਤਕਾਰੀਆਂ ਨੂੰ ਮੁਆਫ਼ੀ ਦੇ ਕੇ ਰਿਹਾਅ ਕੀਤਾ ਜਾਂਦਾ ਹੈ। ਇਹ ਹੈ ਭਾਰਤ ਦੀ ਅਖੌਤੀ ਜਮਹੂਰੀਅਤ ਦਾ ਅਸਲੀ ਖਾਸਾ! ਗੁਜਰਾਤ ਸਰਕਾਰ ਵੱਲੋਂ ਕੀਤੀ ਇਹ ਰਿਹਾਈ ਹੈ - 'ਆਜ਼ਾਦੀ' ਦੀ ਸਿਆਹ ਹਕੀਕਤ! 2022 ਵਿੱਚ ਗੁਜਰਾਤ ਅੰਦਰ, ਜਿਸ ਵੇਲੇ ਮੋਦੀ ਉੱਥੋਂ ਦੇ ਮੁੱਖ ਮੰਤਰੀ ਸਨ, 3 ਦਿਨ ਮੁਸਲਮਾਨਾਂ ਦਾ ਕਤਲੇਆਮ ਕੀਤਾ ਗਿਆ ਸੀ ਜਿਸ ਵਿੱਚ ਸੈਂਕੜੇ ਮੁਸਲਮਾਨ ਮਾਰੇ ਗਏ, ਜਿਉਂਦੇ ਜਲਾਏ ਗਏ, ਔਰਤਾਂ ਨਾਲ ਬਲਾਤਕਾਰ ਕੀਤੇ ਗਏ ਅਤੇ ਫਿਰਕੂ ਬੁੱਚੜਾਂ ਨੇ ਗਰਭਵਤੀ ਔਰਤਾਂ ਦੇ ਢਿੱਡ ਚੀਰ ਕੇ ਬੱਚੇ ਕੱਢ ਕੱਢ ਮਾਰੇ। ਇਹ ਸੀ ਧਰਮ ਦੇ ਅਲੰਬਰਦਾਰਾਂ ਦਾ 'ਨੰਗਾ' ਨਾਚ। ਇਸੇ ਨਸਲਕੁਸ਼ੀ ਵਿੱਚ ਹੀ ਬਿਲਕੀਸ ਬਾਨੋ ਨਾਲ ਬਲਾਤਕਾਰ ਕੀਤਾ ਗਿਆ ਅਤੇ ਉਸਦੇ ਪਰਿਵਾਰ ਦੇ ਇੱਕ 3 ਸਾਲਾਂ ਬੱਚੇ ਸਮੇਤ 14 ਜੀਅ ਕਤਲ ਕੀਤੇ ਗਏ। ਉਸ ਵੇਲੇ ਵੀ ਦਰਜ ਕੇਸ ਨੂੰ ਗੁਜਰਾਤ ਪੁਲਿਸ ਨੇ ਅਦਾਲਤ ਨੂੰ ਇਹ ਕਹਿ ਕੇ ਬੰਦ ਕਰਨ ਲਈ ਕਿਹਾ ਸੀ ਕਿ ਦੋਸ਼ੀ ਲਾਪਤਾ ਹਨ। ਉਸ ਤੋਂ ਬਾਅਦ ਬਿਲਕੀਸ ਬਾਨੋ ਨੇ ਲੰਬੀ ਕਾਨੂੰਨੀ ਲੜਾਈ ਲੜੀ ਜਿਸ ਸਦਕਾ ਇਹਨਾਂ ਦੋਸ਼ੀਆਂ ਨੂੰ ਉਮਰ ਕੈਦ ਦੀ ਸਜਾ ਹੋਈ। ਸਵਾਲ ਇਹ ਹੈ ਕਿ ਇਸ ਫੈਸਲੇ ਰਾਹੀਂ ਪ੍ਰਧਾਨ ਮੰਤਰੀ, ਉਸਦੀ ਪਾਰਟੀ ਦੀ ਹੀ ਗੁਜਰਾਤ ਸਰਕਾਰ ਘੱਟ ਗਿਣਤੀਆਂ ਨੂੰ ਕੀ ਸੁਨੇਹਾ ਦੇਣਾ ਚਾਹੁੰਦੇ ਹਨ? ਇਹ ਕੋਈ ਸਾਧਾਰਨ ਜਾਂ ਰੁਟੀਨ ਦਾ ਫੈਸਲਾ ਨਹੀਂ, ਜਿਵੇਂ ਫਿਰਕੂ ਸ਼ਕਤੀਆਂ ਵੱਲੋਂ ਪੇਸ਼ ਕੀਤਾ ਜਾ ਰਿਹਾ ਹੈ। ਇਹ ਬਕਾਇਦਾ ਇੱਕ ਸੋਚਿਆ ਸਮਝਿਆ ਰਾਜਨੀਤਕ ਫੈਸਲਾ ਹੈ। ਭੂਤਰੇ ਜਨੂੰਨੀ ਫਿਰਕਾਪ੍ਰਸਤਾਂ ਨੂੰ ਹੱਲਾਸ਼ੇਰੀ ਹੈ, ਅਤੇ ਇਨਸਾਫ਼, ਜਮਹੂਰੀਅਤ, ਲੋਕਤੰਤਰ ਆਦਿ ਦੀ ਗੱਲ ਕਰਨ ਵਾਲਿਆਂ ਨੂੰ ਸਿੱਧੀ ਚੁਣੌਤੀ। ਭਾਜਪਾ ਦੇ ਇੱਕ ਸੰਗਠਨ ਵਿਸ਼ਵ ਹਿੰਦੂ ਪਰਿਸ਼ਦ ਵਾਲਿਆਂ ਨੇ ਇਹਨਾਂ 11 ਦਾ ਹਾਰ ਪਾ ਕੇ ਸਵਾਗਤ ਕੀਤਾ। ਭਾਜਪਾ ਦੇ ਗੁਜਰਾਤ ਵਿੱਚ ਵਿਧਾਇਕ ਸੀ.ਕੇ. ਰੌਲੀ ਵੱਲੋਂ ਮੀਡੀਆ 'ਤੇ ਬਿਆਨ ਦਿੱਤਾ ਗਿਆ ਕਿ "ਇਹ ਸਾਰੇ 11 ਬ੍ਰਾਹਮਣ ਹਨ। ਚੰਗੇ ਸੰਸਕਾਰਾਂ ਵਾਲੇ ਹਨ। ਇਸੇ ਲਈ ਇਹਨਾਂ ਨੂੰ ਜਾਣ ਬੁੱਝ ਕੇ ਫਸਾਇਆ ਹੋਇਆ ਹੋ ਸਕਦਾ।" ਇਹੀ ਵਿਧਾਇਕ ਉਸ ਪੈਨਲ ਦਾ ਵੀ ਹਿੱਸਾ ਸੀ ਜਿਸਨੇ ਸਰਕਾਰ ਨੂੰ ਇਹਨਾਂ 11 ਨੂੰ ਰਿਹਾਅ ਕਰਨ ਦੀ ਸਿਫ਼ਾਰਸ਼ ਕੀਤੀ ਸੀ। ਬਿਲਕੀਸ ਦਾ ਇਨਸਾਫ ਦੀ ਜੰਗ ਜਾਰੀ ਰੱਖ ਕੇ ਦੋਸ਼ੀਆਂ ਨੂੰ ਸਜ਼ਾ ਕਰਵਾਉਣਾ ਉਸਦੇ ਬੇਮਿਸਾਲ ਹੌਂਸਲੇ ਦਾ ਪ੍ਰਤੀਕ ਹੈ, ਅਤੇ ਫਿਰਕੂ ਸਰਕਾਰਾਂ ਕਿਵੇਂ ਇਸ ਇਨਸਾਫ਼ ਨੂੰ ਘੱਟੇ 'ਚ ਰੋਲ ਰਹੀਆਂ ਹਨ, ਜਮਹੂਰੀ, ਤਰਕਸ਼ੀਲ, ਇਨਸਾਫ਼ ਪਸੰਦ ਲੋਕਾਂ ਤੋਂ ਇਹ ਚਿੰਤਨ ਅਤੇ ਸੰਘਰਸ਼ ਦੀ ਮੰਗ ਕਰਦਾ ਹੈ। ਇਹ ਫੈਸਲੇ ਦੀ ਜਿੰਨੀ ਵੀ ਵਿਰੋਧਤਾ ਕੀਤੀ ਜਾਵੇ, ਉਹ ਥੋੜ੍ਹੀ ਹੈ।

# ਕੀ ਭਗਤ ਸਿੰਘ ਅੱਤਵਾਦੀ ਸੀ ?



**ਹੇਮ ਰਾਜ ਸਟੈਨੋ**

ਸਿਮਰਨਜੀਤ ਸਿੰਘ ਮਾਨ, ਲੋਕ ਸਭਾ ਮੈਂਬਰ ਸੰਗਰੂਰ, ਨੇ ਸ਼ਹੀਦੇ-ਆਜ਼ਮ ਭਗਤ ਸਿੰਘ ਬਾਰੇ ਬਿਆਨ ਦਿੱਤਾ ਹੈ ਕਿ ਭਗਤ ਸਿੰਘ ਸ਼ਹੀਦ ਨਹੀਂ ਬਲਕਿ ਦਹਿਸ਼ਤਗਰਦ (ਅੱਤਵਾਦੀ) ਸੀ। ਉਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਭਗਤ ਸਿੰਘ ਨਾਸਤਿਕ ਸੀ। ਆਓ ! ਇਸ 'ਤੇ ਚਰਚਾ ਕਰਕੇ ਪਰਖ ਕਰਦੇ ਹਾਂ।

ਚਲੋ ਇੱਕ ਗੱਲ ਦਾ ਤਾਂ ਸ਼ੁਕਰ ਹੈ ਕਿ ਪਹਿਲਾਂ ਸਿਰਦਾਰ ਕਪੂਰ ਸਿੰਘ, ਆਈ.ਏ.ਐਸ., ਜੋ ਅੰਗੇਰਜ਼ੀ ਰਾਜ ਅਧੀਨ ਡਿਪਟੀ ਕਮਿਸ਼ਨਰ ਰਿਹਾ ਸੀ, ਉਹ ਕਹਿੰਦਾ ਸੀ ਕਿ ਭਗਤ ਸਿੰਘ ਆਪਣੇ ਅੰਤਲੇ ਦਿਨਾਂ 'ਚ ਆਸਤਿਕ ਬਣ ਗਿਆ ਸੀ ਅਤੇ ਉਸਨੇ ਭਾਈ ਰਣਧੀਰ ਸਿੰਘ, ਜਿੰਨ੍ਹਾਂ ਨੇ ਦੇਸ਼ ਦੀ ਆਜ਼ਾਦੀ ਲਈ ਜੇਲ੍ਹ ਕੱਟੀ ਸੀ ਅਤੇ ਉਸ ਵਕਤ ਭਗਤ ਸਿੰਘ ਵੇਲੇ ਵੀ ਜੇਲ੍ਹ ਵਿੱਚ ਸਨ, ਨੂੰ ਅੰਮ੍ਰਿਤ ਛਕਣ ਲਈ ਆਪਣੀ ਇੱਛਾ ਜ਼ਾਹਿਰ ਕੀਤੀ ਸੀ। ਪਰ ਹੁਣ ਸਿਮਰਨਜੀਤ ਸਿੰਘ ਮਾਨ ਨੇ ਇੱਕ ਗੱਲ ਤਾਂ ਸਾਫ ਕਰ ਦਿੱਤੀ ਕਿ ਭਗਤ ਸਿੰਘ ਨਾਸਤਿਕ ਸੀ। ਇਹ ਗੱਲ ਤਾਂ ਚੰਗੀ ਹੈ ਕਿ ਇੱਕ ਆਈ.ਪੀ.ਐਸ.ਅਫਸਰ ਇੱਕ ਨੁਕਤੇ 'ਤੇ ਤਾਂ ਸੱਚ ਬੋਲਿਆ।

ਹੁਣ ਦੂਸਰੇ ਨੁਕਤੇ 'ਤੇ ਆਉਂਦੇ ਹਾਂ ਕਿ ਕੀ ਭਗਤ ਸਿੰਘ ਅੱਤਵਾਦੀ ਸੀ ? ਜਿੰਨਾ ਕੁ ਵੀ ਇਹਨਾਂ ਦਾ ਬਿਆਨ ਸਾਹਮਣੇ ਆਇਆ ਹੈ ਉਹ ਭਗਤ ਸਿੰਘ ਨੂੰ ਦੋ ਆਧਾਰਾਂ 'ਤੇ ਅੱਤਵਾਦੀ ਸਿੱਧ ਕਰਨਾ ਚਾਹੁੰਦੇ ਹਨ:-

ਪਹਿਲਾ, ਕਿ ਉਸਨੇ ਹੌਲਦਾਰ ਚੰਨਣ ਸਿੰਘ ਨੂੰ ਮਾਰਿਆ।
ਦੂਸਰਾ, ਕਿ ਉਸਨੇ ਅਸੰਬਲੀ 'ਚ ਬੰਬ ਸੁੱਟਿਆ।

ਮਾਨ ਹੋਰਾਂ ਕੋਈ ਹੋਰ ਦੋਸ਼ ਨਹੀਂ ਲਾਇਆ, ਇਸ ਲਈ ਇਨ੍ਹਾਂ ਦੋ ਨੁਕਤਿਆਂ ਬਾਰੇ ਹੀ ਗੱਲ ਕਰਾਂਗੇ।

**ਪਹਿਲਾ ਹੌਲਦਾਰ ਚੰਨਣ ਸਿੰਘ ਬਾਰੇ**: ਪਹਿਲਾ ਸਵਾਲ ਇਹ ਹੈ ਕਿ ਚੰਨਣ ਸਿੰਘ ਨੂੰ ਕਿਉਂ ਮਾਰਿਆ ਗਿਆ ? ਆਓ ਇਹ ਦੇਖੀਏ।

ਚੰਨਣ ਸਿੰਘ ਜਿਸ ਘਟਨਾ ਵਿੱਚ ਮਾਰਿਆ ਜਾਂਦਾ ਹੈ, ਉਸ ਬਾਰੇ ਕੁੱਝ ਗੱਲ ਕਰਦੇ ਹਾਂ। ਘਟਨਾ ਦੇਖੋ ਕਿਵੇਂ ਹੋਈ। ਭਗਤ ਸਿੰਘ ਹੋਰਾਂ ਨੇ ਲਾਲਾ ਲਾਜਪਤ ਰਾਏ ਦੀ ਮੌਤ ਦਾ ਬਦਲਾ ਲੈਣ ਲਈ ਸਾਂਡਰਸ ਨੂੰ ਗੋਲੀ ਨਾਲ ਉਡਾ ਦਿੱਤਾ। ਉਸਨੂੰ ਉਡਾਉਣ ਤੋਂ ਬਾਅਦ ਉਹ ਭੱਜਣ ਲੱਗੇ ਤਾਂ ਹੌਲਦਾਰ ਚੰਨਣ ਸਿੰਘ ਉਨ੍ਹਾਂ ਨੂੰ ਫੜ੍ਹਨ ਲਈ ਉਨ੍ਹਾਂ ਮਗਰ ਭੱਜਿਆ। ਉਸਦੇ ਮਗਰ ਭੱਜਦੇ ਨੂੰ ਪਹਿਲਾਂ ਉਸਨੂੰ "ਏਹ ਪੀਛੇ ਹਟੋ" ਦੀ ਇੱਕ ਚੇਤਾਵਨੀ ਆਉਂਦੀ ਹੈ। ਪਰ ਕਿਉਂਕਿ ਚੰਨਣ ਸਿੰਘ ਤਾਂ ਭਗਤ ਸਿੰਘ ਵਰਗਿਆਂ ਨੂੰ ਫੜ੍ਹਕੇ ਅੰਗਰੇਜ਼ਾਂ ਦੇ ਹਵਾਲੇ ਕਰਨ ਲਈ ਤਾਹੂ ਸੀ, ਇਸ ਲਈ ਉਸਨੇ ਪਿੱਛੇ ਕੀ ਹਟਣਾ ਸੀ ? ਫਿਰ ਉਸਦੇ ਇੱਕ ਗੋਲੀ ਵੱਜਦੀ ਹੈ ਅਤੇ ਉਹ ਥਾਂਏ ਢੇਰ ਹੋ ਜਾਂਦਾ ਹੈ। ਇਸੇ ਚੰਨਣ ਸਿੰਘ ਨੂੰ ਮਾਰਨ 'ਤੇ ਹੀ ਇਹ ਹਲਕੇ ਜ਼ਿਆਦਾ ਗੁੱਸਾ ਕਰਦੇ ਹਨ। ਹੁਣ ਇਸ ਨੂੰ ਤਰਕ ਦੀ ਕਸਵੱਟੀ 'ਤੇ ਪਰਖਦੇ ਹਾਂ।

ਸਭ ਤੋਂ ਪਹਿਲਾਂ ਤਾਂ ਅਸੀਂ ਇੱਥੇ ਇਹ ਸਪੱਸ਼ਟ ਕਰ ਦੇਈਏ ਕਿ ਅਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਾਹਿਬਜ਼ਾਦਿਆਂ ਅਤੇ ਭਗਤ ਸਿੰਘ ਹੋਰਾਂ ਵਿਚਕਾਰ ਕਿਸੇ ਕਿਸਮ ਦੀ ਅਤੇ ਕਿਸੇ ਵੀ ਪੱਖ ਤੋਂ ਤੁਲਨਾ ਨਹੀਂ ਕਰ ਰਹੇ। ਸਾਹਿਬਜ਼ਾਦਿਆਂ ਦਾ ਜ਼ਿਕਰ ਸਿਰਫ਼ ਇਸ ਲਈ ਕਰ ਰਹੇ ਹਾਂ ਤਾਂ ਕਿ ਆਮ ਵਿਅਕਤੀ ਦੇ ਇਹ ਗੱਲ ਚੰਗੀ ਤਰ੍ਹਾਂ ਸਮਝ ਲੱਗ ਜਾਵੇ।

ਆਮ ਹੀ ਪ੍ਰਚੱਲਿਤ ਹੈ ਕਿ ਗੰਗੂ ਬ੍ਰਾਹਮਣ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਹਿਬਜ਼ਾਦਿਆਂ ਨੂੰ ਮੁਸਲਮਾਨ ਸ਼ਾਸ਼ਕਾਂ ਨੂੰ ਫੜਾ ਦਿੱਤਾ ਅਤੇ ਉਨ੍ਹਾਂ ਨੇ ਸ਼ਹਿਬਜ਼ਾਦਿਆਂ ਨੂੰ ਸ਼ਹੀਦ ਕਰ ਦਿੱਤਾ। ਇਸ ਲਈ ਹੀ ਗੰਗੂ ਬ੍ਰਾਹਮਣ ਨੂੰ ਘ੍ਰਿਣਾ ਦੀ ਨਜ਼ਰ ਨਾਲ ਦੇਖਿਆ ਜਾਂਦਾ ਹੈ। ਹੁਣ ਇੱਥੇ ਸਵਾਲ ਪੈਦਾ ਹੁੰਦਾ ਹੈ ਕਿ ਜੇਕਰ ਅੰਗਰੇਜ਼ਾਂ ਅਧੀਨ ਕੰਮ ਕਰਦਾ ਹੌਲਦਾਰ ਚੰਨਣ ਸਿੰਘ, ਭਗਤ ਸਿੰਘ ਹੋਰਾਂ ਨੂੰ ਫੜ੍ਹ ਲੈਂਦਾ ਤਾਂ ਉਹ ਕੀ ਕਰਦਾ ? ਅੰਗਰੇਜ਼ਾਂ ਦੇ ਹੀ ਹਵਾਲੇ ਕਰਦਾ। ਅੰਗਰੇਜ਼ਾਂ ਨੇ ਉਨ੍ਹਾਂ ਨਾਲ ਉਹੀ ਕਰਨੀ ਸੀ ਜੋ ਪਿੱਛੋਂ ਫਾਂਸੀ ਲਾਕੇ ਕੀਤੀ। ਇਸ ਤਰ੍ਹਾਂ ਦੇਖਿਆਂ ਗੰਗੂ ਬ੍ਰਾਹਮਣ ਅਤੇ ਹੌਲਦਾਰ ਚੰਨਣ ਸਿੰਘ ਦੇ ਕਰਮ ਵਿੱਚ ਕੋਈ ਫਰਕ ਨਹੀਂ ਰਹਿ ਜਾਂਦਾ ਹੈ। ਗੰਗੂ ਬ੍ਰਾਹਮਣ ਮੁਸਲਮਾਨ ਸ਼ਾਸ਼ਕਾਂ ਦੀ ਨਜ਼ਰ 'ਚ ਪਾਰਸ ਦੀ ਵੱਟੀ ਬਣਿਆ ਅਤੇ ਚੰਨਣ ਸਿੰਘ ਅੰਗਰੇਜ਼ ਸ਼ਾਸ਼ਕਾਂ ਦੀ ਨਜ਼ਰ 'ਚ ਪਾਰਸ ਬਣਨਾ ਲੋਚਦਾ ਸੀ। ਇਸ ਲਈ ਗੰਗੂ ਬ੍ਰਾਹਮਣ ਅਤੇ ਗੁਰਸਿੱਖ ਚੰਨਣ ਸਿੰਘ ਹੌਲਦਾਰ ਦੇ ਕਰਮ ਇੱਕੋ ਜੁਮਰੇ 'ਚ ਆਉਂਦੇ ਹਨ। ਗੰਗੂ ਬ੍ਰਾਹਮਣ ਤੇ ਚੰਨਣ ਸਿੰਘ ਦੋਨੋਂ ਹੀ ਇੱਕੋ ਜਿੰਨੇ ਘ੍ਰਿਣਾਤਮਕ ਗਿਣੇ ਜਾਣੇ ਚਾਹੀਦੇ ਹਨ ਕਿਉਂਕਿ ਜਾਤੀ ਦੇ ਬਦਲ ਜਾਣ ਨਾਲ 'ਦੁਸ਼ਟ' ਕਰਮ ਦੀ ਦਰਜਾਬੰਦੀ 'ਚ ਫਰਕ ਨਹੀਂ ਪੈ ਸਕਦਾ ! ਇਸ ਲਈ ਭਗਤ ਸਿੰਘ ਹੋਰੀਂ ਸਿਰਫ਼

ਚੰਨਣ ਸਿੰਘ ਨੂੰ ਮਾਰ ਦੇਣ ਨਾਲ ਹੀ ਦਹਿਸ਼ਤਗਰਦੀ ਦਾ ਗੁਨਾਹ ਕਰਨ ਦੇ ਭਾਗੀਦਾਰ ਨਹੀਂ ਬਣ ਜਾਂਦੇ ਹਨ ?

ਅੱਗੇ ਹੋਰ। ਚੰਨਣ ਸਿੰਘ ਦੀ ਗੱਲ ਤਾਂ ਸਾਡੇ ਦੇਸ਼ ਦੇ ਯੋਧਿਆਂ ਨੂੰ ਫੜ੍ਹਕੇ ਗੋਰੇ ਸ਼ਾਸ਼ਕਾਂ ਨੂੰ ਫੜਾਉਣ ਦੀ ਗੱਲ ਹੈ ਪਰ ਗੁਰੂ ਗੋਬਿੰਦ ਸਿੰਘ ਜੀ ਤਾਂ ਦੂਸਰੇ ਸਾਸ਼ਕਾਂ ਵੱਲੋਂ ਲੜਾਈ 'ਚ ਉਨ੍ਹਾਂ ਦਾ ਸਾਥ ਦੇਣ ਵਾਲਿਆਂ ਨੂੰ ਮਾਰ ਦੇਣ ਨੂੰ ਉਚਿਆਉਂਦੇ ਸਨ। ਉਨ੍ਹਾਂ ਜ਼ਫਰਨਾਮਾ (ਔਰੰਗਜੇਬ ਨੂੰ ਲਿਖਿਆ ਵਿਜੈ ਪੱਤਰ) ਵਿੱਚ ਲਿਖਿਆ:

"ਹਰ ਆਂ ਕਸ ਜ਼ਿ ਦੀਵਾਰ ਆਮਦ ਬਿਰੂੰ ॥
ਬਖੁਰਦਨ ਯਕੇ ਤੀਰ ਸ਼ੁਦ ਗਰਕਿ ਖ਼ੂੰ ॥

**ਅਰਥ:** ਤੇਰਾ ਜਿਹੜਾ ਕੋਈ ਸੂਰਮਾ ਕੰਧ ਦੀ ਓਟ ਤੋਂ ਬਾਹਰ ਆਇਆ, ਉਹ ਸਾਡਾ ਇੱਕੋ ਤੀਰ ਖਾ ਕੇ ਖ਼ੂਨ ਵਿੱਚ ਗਰਕ ਹੋ ਗਿਆ ਭਾਵ ਮਰ ਗਿਆ।

ਇੱਥੇ ਕੋਈ ਭੁਲੇਖਾ ਖਾ ਸਕਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਤਾਂ ਚੱਲਦੀ ਲੜਾਈ ਵੇਲੇ ਦੀ ਗੱਲ ਕਰ ਰਹੇ ਸਨ। ਸਾਡੇ ਦੇਸ਼ ਅੰਦਰ ਵੀ ਤਾਂ ਉਦੋਂ ਸਾਡੇ ਦੇਸ਼ਵਾਸੀਆਂ ਅਤੇ ਅੰਗਰੇਜ਼ੀ ਸ਼ਾਸ਼ਕਾਂ ਦਰਮਿਆਨ ਲੜਾਈ ਚੱਲ ਰਹੀ ਸੀ। ਜੇ ਲੜਾਈ ਨਾ ਚੱਲਦੀ ਹੁੰਦੀ ਤਾਂ ਜ਼ਿਲ੍ਹਿਆਂ ਵਾਲਾ ਬਾਗ 'ਚ ਸਾਡੇ ਸੈਂਕੜੇ ਦੇਸ਼ਵਾਸੀਆਂ ਨੂੰ ਸ਼ਹਾਦਤਾਂ ਦੇਣ ਦੀ ਕੀ ਲੋੜ ਸੀ ? ਇਹ ਅੰਗਰੇਜ਼ਾਂ ਅਤੇ ਸਾਡੇ ਦੇਸ਼-ਵਾਸੀਆਂ ਦਰਮਿਆਨ ਚੱਲ ਰਹੀ ਲੜਾਈ ਦਾ ਇੱਕ ਗਹਿ-ਗੱਡਵਾਂ ਤੇ ਨਾ ਝੁਠਲਾਇਆ ਜਾ ਸਕਣ ਵਾਲਾ ਸਬੂਤ ਹੈ।

ਇਸੇ ਚੱਲ ਰਹੀ ਲੜਾਈ ਕਰਕੇ ਹੀ ਭਗਤ ਸਿੰਘ ਹੋਰਾਂ ਨੇ ਉਦੋਂ ਦੇ ਗਵਰਨਰ ਪੰਜਾਬ ਨੂੰ 20 ਮਾਰਚ, 1931, ਨੂੰ ਇੱਕ ਖਤ ਲਿਖਿਆ ਸੀ ਜਿਹੜਾ ਇਉਂ ਸੀ:-

"ਅਸੀਂ ਐਲਾਨ ਕਰਦੇ ਹਾਂ ਕਿ ਇੱਕ ਯੁੱਧ ਚੱਲ ਰਿਹਾ ਹੈ ਤੇ ਇਹ ਤਦ ਤਕ ਚਲਦਾ ਰਹੇਗਾ, ਜਦ ਤਕ ਕੁੱਝ ਤਾਕਤਵਰ ਲੋਕ ਭਾਰਤੀ ਜਨਤਾ ਤੇ ਮਿਹਨਤਕਸ਼ ਲੋਕਾਂ ਨੂੰ ਤੇ ਉਨ੍ਹਾਂ ਦੇ ਆਮਦਨ ਦੇ ਵਸੀਲਿਆਂ ਨੂੰ ਲੁੱਟਦੇ ਰਹਿਣਗੇ। ਉਹ ਲੁਟੇਰੇ ਭਾਵੇ ਨਿਰੋਲ ਅੰਗਰੇਜ਼ ਸਰਮਾਏਦਾਰ ਹੋਣ ਜਾਂ ਨਿਰੋਲ ਭਾਰਤੀ.. .. .. .. ..।"

ਇਸੇ ਲੜਾਈ 'ਚ ਚੰਨਣ ਸਿੰਘ ਅੰਗਰੇਜ਼ਾਂ ਦੀ ਮੱਦਦ ਕਰਦਾ ਕਰਦਾ ਗਰਕ ਗਿਆ। ਸੋ ਇਸ ਤਰ੍ਹਾਂ ਦੇਖਿਆਂ ਗੁਰੂ ਗੋਬਿੰਦ ਸਿੰਘ ਜੀ ਦੇ ਪੈਮਾਨੇ ਅਨੁਸਾਰ ਤਾਂ ਭਗਤ ਸਿੰਘ ਹੋਰਾਂ ਦਾ ਕੰਮ ਸਗੋਂ ਸ਼ਲਾਘਾਯੋਗ ਬਣ ਜਾਂਦਾ ਹੈ। ਇਸੇ ਲਈ ਭਗਤ ਸਿੰਘ ਹੋਰਾਂ ਨੇ ਲਿਖਿਆ ਸੀ "ਕਿਉਂਕਿ ਬਰਤਾਨਵੀ ਸਰਕਾਰ ਇਨ੍ਹਾਂ ਅਸੂਲਾਂ, ਜਿਨ੍ਹਾਂ ਵਾਸਤੇ ਅਸੀਂ ਲੜ ਰਹੇ ਹਾਂ, ਦੇ ਬਿਲਕੁਲ ਉਲਟ ਹੈ, ਇਸ ਲਈ ਸਾਡਾ ਦ੍ਰਿੜ ਵਿਸ਼ਵਾਸ ਹੈ ਕਿ ਹਰ ਕੋਸ਼ਿਸ਼ ਤੇ ਹਰ ਅਪਣਾਇਆ ਤਰੀਕਾ, ਜਿਸ ਰਾਹੀਂ ਇਨਕਲਾਬ ਲਿਆਂਦਾ ਜਾ ਸਕੇ ਤੇ ਇਸ ਸਰਕਾਰ ਦਾ ਮਲੀਆਮੇਟ ਕੀਤਾ ਜਾ ਸਕੇ, ਉਹ ਨੈਤਿਕ ਤੌਰ 'ਤੇ ਜ਼ਾਇਜ਼ ਹੈ।"

ਹੁਣ ਦੂਸਰੇ ਨੁਕਤੇ ਬਾਰੇ ਗੱਲ ਕਰਦੇ ਹਾਂ। ਮਾਨ ਹੋਰਾਂ ਮੁਤਾਬਕ ਅੰਗਰੇਜ਼ਾਂ ਦੀ ਅਸੰਬਲੀ 'ਚ ਬੰਬ ਸੁੱਟਣਾ ਦਹਿਸ਼ਤਗਰਦੀ ਸੀ। ਇਸ ਲਈ ਸਾਨੂੰ ਇਹ ਵੀ ਸਮਝਣਾ ਪਵੇਗਾ ਕਿ ਆਤੰਕ ਜਾਂ ਦਹਿਸ਼ਤ ਕਿਸਨੂੰ ਕਿਹਾ ਜਾਂਦਾ ਹੈ ? ਆਤੰਕ ਪੰਜਾਬੀ ਵਿੱਚ ਹਿੰਸਕ ਤਰੀਕੇ ਵਰਤਣ ਨੂੰ ਵੀ ਕਹਿ ਲਿਆ ਜਾਂਦਾ ਹੈ।

ਕੀ ਕਿਸੇ ਵਿਅਕਤੀ ਦੀ ਜਾਨ ਲੈ ਲੈਣੀ ਹੀ ਹਿੰਸਾ ਬਣ ਜਾਂਦੀ ਹੈ। ਮੰਨ ਲਵੋ ਸਾਡੇ ਦੇਸ਼ 'ਤੇ ਕੋਈ ਫੌਜ ਚੜ੍ਹਕੇ ਆਉਂਦੀ ਹੈ ਤਾਂ ਸਾਡੇ ਦੇਸ਼ ਦੀ ਫੌਜ ਕੀ ਕਰੇਗੀ ? ਕੀ ਉਨ੍ਹਾਂ ਦਾ ਫੁੱਲਾਂ ਦੇ ਹਾਰ ਪਾ ਕੇ ਸਵਾਗਤ ਕਰੇਗੀ ? ਨਹੀਂ। ਬਲਕਿ ਉਨ੍ਹਾਂ ਦੇ ਹਮਲੇ ਦਾ ਟਾਕਰਾ ਕਰਦਿਆਂ ਉਨ੍ਹਾਂ ਦੇ ਫੌਜੀਆਂ ਨੂੰ ਮਾਰੇਗੀ। ਕੀ ਇਹਨਾਂ ਹਮਲਾਵਰ ਫੌਜੀਆਂ ਨੂੰ ਮਾਰਨਾ ਹਿੰਸਾ ਕਹੀ ਜਾਵੇਗੀ ? ਬਿਲਕੁਲ ਵੀ ਨਹੀਂ। ਇਸੇ ਤਰ੍ਹਾਂ ਕਿੰਨੀਆਂ ਹੀ ਉਦਾਹਰਣਾਂ ਲਈ ਜਾਵੋ। ਸਾਡਾ ਕਹਿਣ ਤੋਂ ਭਾਵ ਇਹ ਹੈ ਕਿ ਹਰ ਬਲ-ਪ੍ਰਯੋਗ ਹਿੰਸਾ 'ਚ ਨਹੀਂ ਗਿਣਿਆ ਜਾ ਸਕਦਾ। ਅਸੀਂ ਇਹ ਨਹੀਂ ਕਹਿੰਦੇ ਕਿ ਹਿੰਸਾ ਹੁੰਦੀ ਹੀ ਨਹੀਂ। ਸਿਆਸੀ ਖੇਤਰ 'ਚ ਵੀ ਹਿੰਸਾ ਹੋ ਸਕਦੀ ਹੁੰਦੀ ਹੈ। ਮੰਨ ਲਵੋ ਕੋਈ ਵੀ ਤਬਦੀਲੀ-ਪਸੰਦ ਵਿਅਕਤੀ ਜਾਂ ਜਥੇਬੰਦੀ ਜਨਤਾ 'ਤੇ ਟੇਕ ਨਾ ਰੱਖਦਿਆਂ ਸਿਰਫ਼ ਖਾੜਕੂ ਐਕਸ਼ਨਾਂ ਰਾਹੀਂ ਹੀ ਸਮਾਜ ਨੂੰ ਬਦਲਣ ਦੇ ਰਾਹ ਪੈ ਜਾਂਦੇ ਹਨ ਤਾਂ ਇਸਨੂੰ ਹਿੰਸਕ ਤਰੀਕੇ ਕਿਹਾ ਜਾਂਦਾ ਹੈ। ਅਤੇ ਇਨ੍ਹਾਂ ਹਿੰਸਕ ਤਰੀਕਿਆਂ ਨਾਲ ਉਸ ਜਥੇਬੰਦੀ ਜਾਂ ਸਮਾਜ ਨੂੰ ਕੋਈ ਪ੍ਰਾਪਤੀ ਵੀ ਨਹੀਂ ਹੁੰਦੀ। ਇਸਨੂੰ ਹਿੰਸਾ ਕਿਉਂ ਕਿਹਾ ਜਾਂਦਾ ਹੈ, ਇਸ ਲਈ ਹਿੰਸਾ ਕਿਹਾ ਜਾਂਦਾ ਹੈ, ਕਿਉਂਕਿ ਇਨ੍ਹਾਂ ਕਾਰਵਾਈਆਂ ਦਾ ਮਕਸਦ ਵਿਰੋਧੀਆਂ 'ਤੇ ਦਹਿਸ਼ਤ ਪਾਕੇ ਆਪਣਾ ਮਕਸਦ ਹਾਸਲ ਕਰਨਾ ਹੁੰਦਾ ਹੈ। ਪਰ ਭਗਤ ਸਿੰਘ ਹੋਰਾਂ ਦਾ ਅਜਿਹਾ ਕੋਈ ਵਿਸ਼ਵਾਸ ਨਹੀਂ ਸੀ। ਇਸਦੇ ਉਲਟ ਉਹਨਾਂ ਤਾਂ ਇਹ ਲਿਖਿਆ ਕਿ ਅਜਿਹੇ ਤਰੀਕਿਆਂ ਦਾ "ਹਰ ਦੇਸ਼ ਵਿਚ, ਇਸਦਾ ਇਤਿਹਾਸ ਨਾਕਾਮਯਾਬੀ ਦਾ ਇਤਿਹਾਸ ਹੈ-ਫਰਾਂਸ, ਰੂਸ, ਜਰਮਨ ਬਾਲਕਨ ਦੇਸ਼ਾਂ, ਸਪੇਨ ਤੇ ਹਰ ਥਾਂ ਇਹੀ ਕਹਾਣੀ ਹੈ। ਹਾਰ ਦਾ ਬੀਜ ਇਸਦੇ ਅੰਦਰ ਹੀ ਉਗਰਿਆ ਹੋਇਆ ਹੁੰਦਾ ਹੈ।"

ਅੱਗੇ ਜਿੱਥੋਂ ਤੱਕ ਐਸੰਬਲੀ 'ਚ ਬੰਬ ਸੁੱਟਣ ਦਾ ਸਵਾਲ ਹੈ ਉਸ ਵਕਤ ਵੀ ਭਗਤ ਸਿੰਘ ਹੋਰਾਂ ਨੇ ਇਹ ਖਿਆਲ ਰੱਖਿਆ ਕਿ ਇਸ ਨਾਲ ਕੋਈ ਜਾਨੀ ਨੁਕਸਾਨ ਨਾ ਹੋਵੇ। ਅੰਗਰੇਜ਼ ਸ਼ਾਸ਼ਕ ਉਦੋਂ ਪਬਲਿਕ ਸੇਫਟੀ ਬਿੱਲ ਅਤੇ ਇੰਡੀਅਨ

ਟਰੇਡਜ਼ ਡਿਸਪਿਊਟ ਬਿਲ ਲਿਆ ਰਹੇ ਸਨ। ਅੰਗਰੇਜ਼ ਹਕੂਮਤ ਨੂੰ ਸਾਡੇ ਦੇਸ਼ ਦੇ ਲੋਕਾਂ 'ਤੇ ਕਾਲੇ ਕਾਨੂੰਨ ਮੜ੍ਹਨ ਦਾ ਕੋਈ ਅਧਿਕਾਰ ਨਹੀਂ ਸੀ। ਅੰਗਰੇਜ਼ ਹਕੂਮਤ ਨਾ ਸਮਝੇ ਕਿ ਸਾਡੀ ਕੌਮ ਦਾ ਮੱਚ ਮਰ ਗਿਆ ਹੈ ਅਤੇ ਨਾਲ ਹੀ ਸਾਡੇ ਦੇਸ਼ ਦੀ ਜਨਤਾ ਨੂੰ ਵੀ ਪਤਾ ਲੱਗ ਜਾਵੇ ਕਿ ਉਨ੍ਹਾਂ 'ਤੇ ਕਿਹੋ ਜਿਹੇ ਜ਼ਾਬਰ ਕਾਨੂੰਨ ਮੜ੍ਹੇ ਜਾ ਰਹੇ ਹਨ, ਇਹ ਬੰਬ ਇਸ ਢੰਗ ਨਾਲ ਸੁੱਟੇ ਕਿ ਕਿਸੇ ਦਾ ਕੋਈ ਜਾਨੀ ਨੁਕਸਾਨ ਨਾ ਹੋਵੇ ਅਤੇ ਨਾ ਹੀ ਹੋਇਆ। ਭਗਤ ਸਿੰਘ ਤੇ ਸਾਥੀਆਂ ਨੇ ਤਾਂ ਆਪਣੇ ਮੰਤਵ ਨੂੰ ਸਪੱਸ਼ਟ ਕਰਦੇ ਪਰਚੇ ਵੀ ਸੁੱਟੇ। ਇਨ੍ਹਾਂ ਪਰਚਿਆਂ ਵਿੱਚ ਪਹਿਲਾ ਵਾਕ ਫਰਾਂਸੀਸੀ ਕ੍ਰਾਂਤੀਕਾਰੀ ਬੇਲਾ ਅਨੁਸਾਰ ਸੀ। ਬੇਲਾ ਨੇ ਕਿਹਾ ਸੀ- "ਬੋਲਿਆਂ ਨੂੰ ਸੁਣਾਉਣ ਲਈ ਬਹੁਤ ਉੱਚੀ ਆਵਾਜ਼ ਦੀ ਜ਼ਰੂਰਤ ਹੁੰਦੀ ਹੈ।"

ਸੋ ਭਗਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਨੇ ਬੰਬ ਦੇ ਇੱਕ ਹਿੰਸਕ ਹਥਿਆਰ ਨੂੰ ਕ੍ਰਾਂਤੀ ਦੀ ਭਾਸ਼ਾ ਵਿੱਚ ਤਬਦੀਲ ਕਰ ਦਿੱਤਾ ਸੀ। ਇਸ ਲਈ ਉਨ੍ਹਾਂ ਦਾ ਬੰਬ ਆਤੰਕ ਦਾ ਨਹੀਂ ਸਗੋਂ ਸਮਾਜਿਕ ਪਰਿਵਰਤਨ ਦਾ ਪ੍ਰਭਾਵਸ਼ਾਲੀ ਦਸਤਾਵੇਜ਼ ਬਣ ਗਿਆ ਸੀ। ਸੋ ਇਹ ਕਾਰਵਾਈ ਵੀ ਹਿੰਸਾ ਨਹੀਂ ਕਹੀ ਜਾ ਸਕਦੀ।

ਆਓ ਹੁਣ ਦੇਖੀਏ ਕਿ ਹਿੰਸਾ ਤੇ ਅਹਿੰਸਾ ਦੇ ਸਵਾਲ ਨੂੰ ਭਗਤ ਸਿੰਘ ਹੋਰੀਂ ਕਿਵੇਂ ਲੈਂਦੇ ਸਨ? ਉਨ੍ਹਾਂ ਲਿਖਿਆ ਕਿ "ਸਾਡੇ ਖਿਆਲ ਵਿੱਚ ਇਨ੍ਹਾਂ ਸ਼ਬਦਾਂ ਦੀ ਸਾਧਾਰਨ ਰੂਪ ਵਿੱਚ ਵਰਤੋਂ ਦੋਹਾਂ ਪਾਰਟੀਆਂ ਭਾਵ ਕਾਂਗਰਸ ਅਤੇ ਇਨਕਲਾਬੀ ਨਾਲ ਅਨਿਆਂ ਹੈ, ਕਿਉਂਕਿ ਇਸ ਤਰ੍ਹਾਂ ਇਹ ਸ਼ਬਦ ਕਿਸੇ ਧਿਰ ਦੇ ਆਦਰਸ਼ ਨੂੰ ਨਹੀਂ ਦਰਸਾਉਂਦੇ। **ਹਿੰਸਾ ਉਸ ਜ਼ਬਰ ਦਾ ਨਾਂ ਹੈ, ਜੋ ਅਨਿਆਂ ਲਈ ਵਰਤੋਂ ਵਿੱਚ ਆਉਂਦਾ ਹੈ** (ਜ਼ੋਰ ਮੇਰੇ ਵੱਲੋਂ), ਪਰ ਇਨਕਲਾਬੀਆਂ ਦਾ ਇਸ ਨਾਲ ਕੋਈ ਵਾਸਤਾ ਨਹੀਂ। ਦੂਜੇ ਬੰਨੇ ਜਿਸ ਨੂੰ ਆਮ ਕਰਕੇ ਅਹਿੰਸਾ ਕਿਹਾ ਜਾਂਦਾ ਹੈ, ਅਸਲ ਵਿੱਚ ਆਤਮਕ ਸ਼ਕਤੀ ਦਾ ਸਿਧਾਂਤ ਹੈ, ਜਿਸਨੂੰ ਕਿ ਨਿੱਜੀ ਅਤੇ ਕੌਮੀ ਹੱਕਾਂ ਦੀ ਪੂਰਤੀ ਲਈ ਇਸ ਤਰ੍ਹਾਂ ਵਰਤਿਆ ਜਾਂਦਾ ਹੈ ਕਿ ਦੁੱਖ, ਤਸੀਹੇ ਝੱਲਦਿਆਂ ਹੋਇਆਂ ਵਿਰੋਧੀ ਨੂੰ ਆਪਣੇ ਵੱਲ ਢਾਲ ਲਿਆ ਜਾਵੇ। ਜਦੋਂ ਇਕ ਇਨਕਲਾਬੀ ਆਪਣੇ ਕੁੱਝ ਹੱਕ ਸਮਝਦਾ ਹੈ, ਉਹ ਇਨ੍ਹਾਂ ਦੀ ਮੰਗ ਕਰਦਾ ਹੈ, ਦਲੀਲ ਦਿੰਦਾ ਹੈ, ਆਪਣੀ ਪੂਰੀ ਆਤਮਕ ਸ਼ਕਤੀ ਰਾਹੀਂ ਉਸਨੂੰ ਹਾਸਲ ਕਰਨ ਦਾ ਯਤਨ ਕਰਦਾ ਹੈ, ਵੱਡੇ ਤੋਂ ਵੱਡੇ ਦੁੱਖ ਤਸੀਹੇ ਝੱਲਦਾ ਹੈ ਅਤੇ ਵੱਡੀ ਤੋਂ ਵੱਡੀ ਕੁਰਬਾਨੀ ਦੇਣ ਲਈ ਤਿਆਰ ਰਹਿੰਦਾ ਹੈ ਅਤੇ ਨਾਲ ਹੀ ਆਪਣੇ ਸਰੀਰਕ ਬਲ ਨੂੰ ਵੀ ਵਰਤਣਾ ਜੁਰਮ ਨਹੀਂ ਸਮਝਦਾ। ਸੋ ਸਵਾਲ ਹਿੰਸਾ ਜਾ ਅਹਿੰਸਾ ਦਾ ਨਹੀਂ ਬਲਕਿ ਇਹ ਹੈ ਕਿ ਅਸੀਂ ਨਿਰੋਲ ਆਤਮਕ ਬਲ ਦੇ ਸਿਰ 'ਤੇ ਹੀ ਚੱਲਣਾ ਹੈ ਜਾਂ ਇਸ ਦੇ ਨਾਲ ਸਰੀਰਕ ਸ਼ਕਤੀ ਦੀ ਵਰਤੋਂ ਵੀ ਕਰਨੀ ਹੈ।"

ਸੋ ਹਰ ਪਾਠਕ ਅੰਦਾਜ਼ਾ ਲਗਾਵੇ ਕਿ ਕੀ ਅੰਗਰੇਜ਼ ਫੋਕੀ ਦਲੀਲਬਾਜ਼ੀ ਨਾਲ ਸਾਡਾ ਦੇਸ਼ ਛੱਡਕੇ ਜਾ ਸਕਦੇ ਸਨ? ਹਰ ਪਾਠਕ ਇਸ ਦਾ ਜਵਾਬ ਨਾਂਹ ਵਿੱਚ ਹੀ ਦੇਵੇਗਾ। ਜ਼ਿਲਿਆ ਵਾਲਾ ਬਾਗ ਜਿਹੇ ਖ਼ੂਨੀ ਕਾਂਡ ਰਚਾਉਣ ਵਾਲੇ ਗੋਰੇ ਅੰਗਰੇਜ਼ ਕੀ ਗਲ 'ਚ ਪੱਲੂ ਪਾ ਕੇ ਮਿੰਨਤਾਂ ਕਰਕੇ ਮੰਨਣ ਵਾਲੇ ਸਨ? ਹਰ ਸੁਧ-ਬੁਧ ਵਾਲਾ ਵਿਅਕਤੀ ਇਸ ਦਾ ਜਵਾਬ ਵੀ ਨਾਂਹ ਵਿੱਚ ਹੀ ਦੇਵੇਗਾ।

ਸੋ ਸਾਰੀ ਵਿਚਾਰ-ਚਰਚਾ ਤੋਂ ਸਪੱਸ਼ਟ ਹੈ ਕਿ ਭਗਤ ਸਿੰਘ ਅੱਤਵਾਦੀ ਨਹੀਂ ਬਲਕਿ ਇੱਕ ਇਨਕਲਾਬੀ ਯੋਧਾ ਅਤੇ ਇਨਕਲਾਬ ਦੀ ਵੇਦੀ 'ਤੇ ਹੱਸ ਹੱਸ ਜਾਨ ਕੁਰਬਾਨ ਕਰ ਦੇਣ ਵਾਲਾ ਪਰਵਾਨਾ ਸੀ। ਜਾਣਦੇ ਮਾਨ ਸਾਹਿਬ ਵੀ ਹਨ। ਪਰ ਉਹ ਅਜਿਹੇ ਬਿਆਨ ਕਿਉਂ ਦੇ ਰਹੇ ਹਨ, ਇਸ ਪਿੱਛੇ ਕੋਈ ਹੋਰ ਗੁੱਝੀ ਗੱਲ ਹੋ ਸਕਦੀ ਹੈ। ਮਾਨ ਸਾਹਿਬ ਵੀ ਜਾਣਦੇ ਹਨ ਪਰ ਅਸੀਂ ਇੱਕ ਵਾਰੀਂ ਫਿਰ ਉਨ੍ਹਾਂ ਦੇ ਧਿਆਨ 'ਚ ਲਿਆਉਣ ਲਈ ਲਿਖ ਦੇਣਾ ਆਪਣਾ ਫਰਜ਼ ਸਮਝਦੇ ਹਾਂ ਕਿ ਸਾਡੇ ਦੇਸ਼ ਦੀ ਜਨਤਾ ਤਾਂ ਉਹਨਾਂ ਨੂੰ ਆਪਣੇ ਦੇਸ਼ ਦੇ ਮਹਾਨ ਸਪੂਤ ਅਤੇ ਸ਼ਹੀਦ ਹੀ ਸਮਝਦੀ ਹੈ। ਇਸ ਨਾਲ ਇੱਕ ਤੱਥ ਇਹ ਵੀ ਦੱਸਣਾ ਕੁਥਾਂ ਨਹੀਂ ਹੋਵੇਗਾ ਕਿ ਇੱਕੋ-ਇੱਕ ਸ਼ਹੀਦ ਭਗਤ ਸਿੰਘ ਹੀ ਹੈ ਜਿਸਨੂੰ ਪਾਕਿਸਤਾਨ ਵਾਲੇ ਲੋਕ ਵੀ ਆਪਣਾ ਸ਼ਹੀਦ ਮੰਨਦੇ ਹਨ। ਇਹੋ-ਜਿਹਾ ਅਤੇ ਇੰਨਾ ਸਤਿਕਾਰ ਬਹੁਤ ਘੱਟ ਸ਼ਹੀਦਾਂ ਦੇ ਹਿੱਸੇ ਹੀ ਆ ਸਕਦਾ ਹੁੰਦਾ ਹੈ। ਸੋ ਮਾਨ ਸਾਹਿਬ ਦੇ ਕਹਿ ਦੇਣ ਨਾਲ ਹੀ ਭਗਤ ਸਿੰਘ ਹੋਰੀਂ ਦੋਸ਼ੀ ਨਹੀਂ ਬਣ ਜਾਂਦੇ, ਉਹ ਸ਼ਹੀਦ ਵਜੋਂ ਹੀ ਜਾਣੇ ਜਾਂਦੇ ਹਨ ਤੇ ਜਾਣੇ ਜਾਂਦੇ ਰਹਿਣਗੇ। ਉਨ੍ਹਾਂ ਦੇ ਇਸ ਰੁਤਬੇ 'ਚ ਕੋਈ ਆਂਚ ਨਹੀਂ ਆ ਸਕਦੀ।

**98769-53561**

**ਸੁਸਾਇਟੀ ਸਹਾਇਤਾ**

| | |
|---|---|
| ਭਜਨ ਸਿੰਘ ਬਰਾੜ ਸੇਵਾ-ਮੁਕਤ ਐਕਸ.ਈ.ਐਨ., ਕੈਨੇਡਾ | 500 |
| ਕੁਲਵੰਤ ਕੌਰ, ਪਟਿਆਲਾ | 40000 |
| ਅੰਮ੍ਰਿਤ ਜੋਸ਼ੀ, ਕੋਟਕਪੂਰਾ (ਮਾਤਾ ਮਾਇਆਵੰਤੀ ਦੀ ਯਾਦ 'ਚ) | 2000 |
| ਤਰਕਸ਼ੀਲ ਸੁਸਾਇਟੀ ਆਫ ਕੈਨੇਡਾ, ਵੈਨਕੂਵਰ | 60000 |
| ਚਰਨਜੀਤ ਬਰਾੜ, ਕੈਨੇਡਾ | 50000 |

# *.ਖ਼ਬਰ ਹੈ ਕਿ*

**ਅਖੌਤੀ ਧਰਮ ਗੁਰੂ ਨਿਤਿਆਨੰਦ ਖਿਲਾਫ਼ ਗੈਰ-ਜ਼ਮਾਨਤੀ ਵਾਰੰਟ ਜਾਰੀ**

**ਬੈਂਗਲੁਰੂ** : ਇੱਥੋਂ ਦੇ ਰਾਮ ਨਗਰ ਦੀ ਇੱਕ ਸੈਸ਼ਨ ਅਦਾਲਤ ਨੇ ਖ਼ੁਦ ਬਣੇ ਧਰਮ ਗੁਰੂ ਨਿਤਿਆਨੰਦ ਖਿਲਾਫ਼ ਗੈਰ-ਜ਼ਮਾਨਤੀ ਵਾਰੰਟ ਜਾਰੀ ਕੀਤਾ ਹੈ। ਅਦਾਲਤ ਨੇ ਇਹ ਵਾਰੰਟ 2010 ਦੇ ਜਬਰ-ਜਨਾਹ ਮਾਮਲੇ ਵਿਚ ਜਾਰੀ ਕੀਤਾ ਹੈ। ਅਦਾਲਤ ਨੇ ਪਹਿਲਾਂ ਵੀ ਵਾਰੰਟ ਜਾਰੀ ਕੀਤਾ ਸੀ ਪਰ ਪੁਲਿਸ ਨਿਤਿਆਨੰਦ ਦਾ ਪਤਾ ਲਗਾਉਣ ਵਿਚ ਅਸਫਲ ਰਹੀ ਸੀ। ਇਹ ਮਾਮਲਾ ਪਹਿਲਾਂ ਹੀ ਅਦਾਲਤ ਵਿੱਚ ਵਿਚਾਰ ਅਧੀਨ ਹੈ। 3 ਚਸ਼ਮਦੀਦ ਗਵਾਹਾਂ ਤੋਂ ਪੁੱਛ-ਗਿੱਛ ਕੀਤੀ ਜਾ ਚੁੱਕੀ ਹੈ ਪਰ ਨਿਤਿਆਨੰਦ ਦੀ ਗੈਰ-ਹਾਜ਼ਰੀ ਵਿਚ ਇਹ ਕੇਸ 3 ਸਾਲਾਂ ਤੋਂ ਲਟਕ ਰਿਹਾ ਹੈ। ਉਸ ਨੇ 2019 ਤੋਂ ਬਾਅਦ ਆਪਣੇ ਖਿਲਾਫ਼ ਜਾਰੀ ਕੀਤੇ ਕਿਸੇ ਵੀ ਸੰਮਨ ਦਾ ਜਵਾਬ ਨਹੀਂ ਦਿੱਤਾ ਹੈ। ਅੰਦਾਜ਼ਾ ਹੈ ਕਿ ਨਿਤਿਆਨੰਦ ਦੇਸ਼ ਛੱਡ ਕੇ ਭੱਜ ਗਿਆ ਹੈ।

**ਜਗ ਬਾਣੀ** (20-08-2022)

**ਸਰੀਰਕ ਸ਼ੋਸਣ ਤੋਂ ਬਾਅਦ ਮਿਰਚੀ ਬਾਬਾ ਨੇ ਔਰਤ ਨੂੰ ਕਿਹਾ - ਹੁਣ ਤੇਰੇ ਗੋਲ ਮਟੋਲ ਬੇਟਾ ਹੋਵੇਗਾ : ਨਿਰ ਸੰਤਾਨ ਔਰਤ ਨੂੰ ਸੰਤਾਨ ਦਾ ਝਾਂਸਾ : ਪੁਲਿਸ ਨੇ ਗਵਾਲੀਅਰ ਤੋਂ ਗ੍ਰਿਫਤਾਰ ਕਰਕੇ ਜੇਲ੍ਹ ਭੇਜਿਆ :**

ਵਿਵਾਦਿਤ ਬਿਆਨਾਂ ਨਾਲ ਚਰਚਾ ਵਿਚ ਬਣੇ ਰਹਿਣ ਵਾਲੇ ਵੈਰਾਗਯ-ਨੰਦ ਗਿਰੀ ਉਰਫ਼ ਮਿਰਚੀ ਬਾਬਾ ਨੂੰ ਰਾਜਧਾਨੀ ਪੁਲਿਸ ਨੇ ਇੱਕ ਨਿਰ-ਸੰਤਾਨ ਔਰਤ ਨਾਲ ਜਬਰ ਜਨਾਹ ਕਰਨ ਦੇ ਦੋਸ਼ ਵਿੱਚ ਗ੍ਰਿਫਤਾਰ ਕੀਤਾ ਹੈ। ਮਿਰਚੀ ਬਾਬਾ ਨੇ ਭਰੋਸਾ ਦਿਵਾਇਆ ਕਿ ਉਸਦੀ ਦਵਾਈ ਖਾਣ ਨਾਲ ਉਸਦੇ ਸੰਤਾਨ ਹੋਵੇਗੀ। ਅਖੌਤੀ ਬਾਬੇ ਨੇ ਦਵਾਈ ਖਵਾ ਕੇ ਔਰਤ ਨਾਲ ਜਬਰ-ਜਨਾਹ ਕੀਤਾ। ਇਸ ਤੋਂ ਬਾਅਦ ਕਿਹਾ-ਹੁਣ ਤੇਰੇ ਗੋਲ-ਮਟੋਲ ਬੇਟਾ ਪੈਦਾ ਹੋਵੇਗਾ। ਔਰਤ ਦੀ ਸ਼ਿਕਾਇਤ 'ਤੇ ਭੋਪਾਲ ਪੁਲਿਸ ਨੇ ਮਿਰਚੀ 'ਬਾਬੇ' ਨੂੰ ਗਵਾਲੀਅਰ ਦੇ 'ਗੋਲੇ ਕਾ ਮੰਦਿਰ' ਵਿੱਚੋਂ ਹਿਰਾਸਤ ਵਿਚ ਲਿਆ ਸੀ। ਪੁੱਛ-ਗਿੱਛ ਤੋਂ ਬਾਅਦ ਉਸ ਨੂੰ ਗ੍ਰਿਫਤਾਰ ਕਰਕੇ ਭੋਪਾਲ ਦੀ ਜ਼ਿਲ੍ਹਾ ਅਦਾਲਤ ਵਿਚ ਪੇਸ਼ ਕੀਤਾ ਗਿਆ। ਉਸ ਨੂੰ 'ਨਾਗਾ ਬਾਬਾ' ਦਾ ਦਰਜਾ ਪ੍ਰਾਪਤ ਹੈ। ਉਹ ਖ਼ੁਦ ਨੂੰ ਹਰਿਦੁਆਰ ਦੇ ਪੰਚਾਇਤੀ ਨਿਰੰਜਣੀ ਅਖਾੜੇ ਦਾ ਮਹਾਮੰਡਲੇਸ਼ਵਰ ਕਹਿੰਦਾ ਹੈ।

**ਦਿਗਵਿਜੈ ਦੀ ਜਿੱਤ ਲਈ ਮਿਰਚੀ ਨੇ ਹਵਨ ਕੀਤਾ ਸੀ :**

ਮਿਰਚੀ ਬਾਬਾ ਨੇ 2019 ਦੀ ਲੋਕ ਸਭਾ ਚੋਣ ਵਿਚ ਦਿਗਵਿਜੈ ਦੀ ਜਿੱਤ ਲਈ 5 ਕੁਇੰਟਲ ਲਾਲ ਮਿਰਚ ਦਾ ਹਵਨ ਕੀਤਾ ਸੀ। ਉਦੋਂ ਉਸ ਨੇ ਐਲਾਨ ਕੀਤਾ ਸੀ ਕਿ ਜੇ ਦਿਗਵਿਜੈ ਚੋਣ ਨਾ ਜਿੱਤੇ, ਤਾਂ ਉਹ ਸਮਾਧੀ ਲੈ ਲਵੇਗਾ। ਕਮਲ ਨਾਥ ਸਰਕਾਰ ਵਿੱਚ ਬਾਬੇ ਨੂੰ ਰਾਜਮੰਤਰੀ ਦਾ ਦਰਜਾ ਮਿਲਿਆ ਹੋਇਆ ਸੀ।

**ਜਬਰ ਜਨਾਹ ਤੋਂ ਬਾਅਦ ਬਾਬੇ ਨੇ ਕਿਹਾ - ਬੱਚੇ ਤਾਂ ਇਸ ਤਰ੍ਹਾਂ ਹੀ ਪੈਦਾ ਹੁੰਦੇ ਹਨ :**

ਮੇਰੇ ਵਿਆਹ ਨੂੰ 4 ਸਾਲ ਹੋ ਚੁੱਕੇ ਸੀ। ਪਰ ਸੰਤਾਨ ਨਾ ਹੋਣ ਕਾਰਣ ਡਿਪਰੈਸ਼ਨ ਵਿਚ ਸੀ। ਕਈ ਜਗਹ ਇਲਾਜ ਕਰਾਇਆ ਪਰ ਫਾਇਦਾ ਨਹੀਂ ਹੋਇਆ। ਇਸ ਦਰਮਿਆਨ ਇਕ ਮਹੀਨਾ ਪਹਿਲਾਂ ਮੈਨੂੰ ਮੁਹੱਲੇ ਦੀਆਂ ਕੁੱਝ ਔਰਤਾਂ ਤੋਂ ਪਤਾ ਲੱਗਿਆ ਕਿ ਭੋਪਾਲ ਵਿੱਚ ਇੱਕ ਪਹੁੰਚੇ ਹੋਏ ਯੋਗੀ ਹਨ, ਜੋ ਦਵਾਈ ਦਿੰਦੇ ਹਨ ਤਾਂ ਬੱਚਾ ਹੋ ਜਾਂਦਾ ਹੈ। ਮੈਂ ਜੁਲਾਈ ਮਹੀਨੇ ਵਿਚ ਮਿਰਚੀ ਬਾਬਾ ਨੂੰ ਫ਼ੋਨ ਕਰਕੇ ਸਮੱਸਿਆ ਦੱਸੀ। ਬਾਬਾ ਨੇ ਮੈਨੂੰ ਆਸ਼ਰਮ ਮਿਨਾਲ ਰੈਸੀਡੈਂਸੀ ਸੱਦਿਆ। 17 ਜੁਲਾਈ ਨੂੰ ਦੁਪਹਿਰ 12:30 ਵਜੇ ਮੈਂ ਬਾਬਾ ਕੋਲ ਪਹੁੰਚੀ।

ਬਾਬਾ ਨੇ ਮੈਨੂੰ ਸਾਬੂਦਾਨੇ ਦੀ ਗੋਲੀ ਅਤੇ ਭਭੂਤੀ ਖਿਵਾਈ। ਇਸ ਤੋਂ ਬਾਅਦ ਮੈਂ ਬੇਹੋਸ਼ ਹੋ ਗਈ। ਹੋਸ਼ ਆਈ ਤਾਂ ਪਤਾ ਲੱਗਿਆ ਕਿ ਮਿਰਚੀ ਬਾਬਾ ਨੇ ਮੇਰੇ ਨਾਲ ਜਿਆਦਤੀ ਕੀਤੀ ਸੀ। ਪੁਲਿਸ ਕੋਲ ਜਾਣ ਦੀ ਮੈਂ ਗੱਲ ਕੀਤੀ ਤਾਂ ਬਾਬਾ ਬੋਲਿਆ - ਤੈਨੂੰ ਬੱਚਾ ਚਾਹੀਦਾ ਸੀ। ਉਹ ਇਸ ਤਰ੍ਹਾਂ ਹੀ ਪੈਦਾ ਹੁੰਦੇ ਹਨ। ਪਤੀ ਨੂੰ ਜਬਰ-ਜਿਨਾਹ ਦੀ ਗੱਲ ਪਤਾ ਲੱਗੀ ਤਾਂ ਉਸ ਨੇ ਵੀ ਮੈਨੂੰ ਘਰੋਂ ਬਾਹਰ ਕੱਢ ਦਿੱਤਾ - **ਜਿਵੇਂ ਕਿ ਪੀੜਤਾ ਨੇ ਭਾਸਕਰ ਨੂੰ ਦੱਸਿਆ।**

**ਦੈਨਿਕ ਭਾਸਕਰ** (10-08-2022)

**ਮੰਦਿਰ ਵਿਚੋਂ ਚੋਰੀ ਕਰਨ ਦੇ ਦੋਸ਼ ਵਿੱਚ ਦੋ ਮਹੰਤ ਗ੍ਰਿਫਤਾਰ**

ਕਾਨਪੁਰ : 13 ਜੁਲਾਈ : ਪਾਮਟ ਦੇ ਅਨੰਦੇਸ਼ਵਰ ਮੰਦਿਰ ਵਿਚੋਂ ਦਾਨਪਾਲ ਅਤੇ ਖਜ਼ਾਨੇ ਵਿਚੋਂ ਚੋਰੀ ਕਰਨ ਦੇ ਦੋਸ਼ ਵਿਚ ਦੋ ਮਹੰਤਾਂ ਨੂੰ ਗ੍ਰਿਫਤਾਰ ਕਰ ਲਿਆ ਗਿਆ ਹੈ। ਪੁਲਿਸ ਨੇ ਸੀ.ਸੀ.ਟੀ.ਵੀ. ਫੁਟੇਜ ਦੇ ਆਧਾਰ 'ਤੇ ਇਹ ਗ੍ਰਿਫਤਾਰੀਆਂ ਕੀਤੀਆਂ। ਦੋਵਾਂ ਮਹੰਤਾਂ ਨੇ 14 ਦਾਨਪਾਲਾਂ ਅਤੇ ਕੋਠਾਰ (ਖਜ਼ਾਨੇ) ਦਾ ਤਾਲਾ ਤੋੜ ਕੇ ਚੋਰੀ ਕੀਤੀ ਸੀ। ਮਹੰਤਾਂ ਦੇ ਕੋਲੋਂ 10-10-ਹਜ਼ਾਰ ਰੁਪਏ ਦੇ ਸਿੱਕੇ ਮਿਲੇ ਹਨ ਜੋ ਕਿ ਦਾਨਪਾਨ ਵਿਚੋਂ ਚੁਰਾਏ ਗਏ ਸੀ। ਨਾਮਜਦ ਹੋਰ ਦੋਸ਼ੀਆਂ ਦੀ ਗ੍ਰਿਫਤਾਰੀ ਲਈ ਵੀ ਪੁਲਿਸ ਯਤਨ ਕਰ ਰਹੀ ਹੈ। ਗ੍ਰਿਫਤਾਰੀ ਲਈ 6 ਮਹੰਤਾਂ ਦੀ ਲੋੜ ਹੈ।

**'ਤਰਕਸ਼ੀਲ' ਪੜ੍ਹੋ, ਤਰਕਸ਼ੀਲ ਬਣੋ।**

# ਅਧਿਆਤਮਵਾਦ ਅਤੇ ਅਖੌਤੀ ਰਾਸ਼ਟਰਵਾਦ ਤੋਂ ਬਚੋ



ਸੁਮੀਤ ਸਿੰਘ

ਬੀਤੇ ਦਿਨੀਂ ਅਕਾਲ ਤਖਤ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਦਾ ਬਿਆਨ ਪੜ੍ਹ ਕੇ ਬੜੀ ਹੈਰਾਨੀ ਹੋਈ। ਉਨ੍ਹਾਂ ਨੇ 1947 ਵਿਚ ਹਿੰਦੋਸਤਾਨ ਦੇ ਖੂਨੀ ਬਟਵਾਰੇ ਦੌਰਾਨ 10 ਲੱਖ ਪੰਜਾਬੀਆਂ ਦੇ ਮਾਰੇ ਜਾਣ ’ਤੇ ਜਜ਼ਬਾਤੀ ਪੱਧਰ ’ਤੇ ਤਾਂ ਡੂੰਘੇ ਦੁੱਖ ਦਾ ਇਜ਼ਹਾਰ ਕੀਤਾ ਹੈ ਪਰ ਉਨ੍ਹਾਂ ਨੇ ਮਾਰੇ ਗਏ ਲੋਕਾਂ ਦੀ ਆਤਮਿਕ ਸ਼ਾਂਤੀ ਲਈ ਮਹਿਜ਼ ਪਾਠ ਕਰਨ ਅਤੇ ਅਰਦਾਸ ਕਰਨ ਦਾ ਰਵਾਇਤੀ ਸੱਦਾ ਦੇ ਕੇ ਕੋਈ ਠੋਸ ਲੋਕਪੱਖੀ, ਵਿਗਿਆਨਕ ਅਤੇ ਜਮਹੂਰੀ ਸਾਰਥਿਕ ਸੇਧ ਦੇਣ ਦੀ ਕੋਸ਼ਿਸ਼ ਨਹੀਂ ਕੀਤੀ। ਸਵਾਲ ਹੈ ਕਿ ਲੋਕਾਂ ਨੂੰ ਕਿਸ ਅਖੌਤੀ ਪਰਮਾਤਮਾ ਅੱਗੇ ਅਰਦਾਸ ਕਰਨ ਲਈ ਕਿਹਾ ਗਿਆ ਹੈ? ਕੀ ਉਸ ਅੱਗੇ ਜਿਹੜਾ ਕਈ ਹਫ਼ਤੇ 10 ਲੱਖ ਲੋਕਾਂ ਨੂੰ ਆਪਣੇ ਸਾਹਮਣੇ ਕਤਲ ਹੁੰਦਾ ਅਤੇ ਕਰੋੜਾਂ ਨੂੰ ਉਜੜਦਾ ਵੇਖਦਾ ਰਿਹਾ? ਅਤੇ ਸਦੀਆਂ ਤੋਂ ਮਨੁੱਖ ਹੱਥੋਂ ਮਨੁੱਖ ਦੀ ਗ਼ੁਲਾਮੀ-ਲੁੱਟ ਅਤੇ ਮਨੁੱਖਤਾ ਉੱਤੇ ਹੁੰਦੇ ਜਬਰ-ਜ਼ੁਲਮ, ਕਤਲੇਆਮ, ਸਾਮਰਾਜੀ ਲੁੱਟ, ਬੇਇਨਸਾਫ਼ੀ, ਜਬਰ ਜਿਨਾਹ ਅਤੇ ਨਾਬਰਾਬਰੀ ਨੂੰ ਅੱਜ ਤਕ ਵੇਖਦਾ ਆ ਰਿਹਾ ਹੈ। (ਧਾਰਮਿਕ ਲੋਕਾਂ ਦੇ ਵਿਚਾਰਾਂ ਦੇ ਸੰਦਰਭ ਵਿੱਚ) ਜੇਕਰ ਉਨ੍ਹਾਂ ਦੇ ਇਸ ਬਿਆਨ ਦੇ ਪ੍ਰਸੰਗ ਵਿਚ ਵੇਖਿਆ ਜਾਵੇ ਤਾਂ ਮੋਦੀ ਸਰਕਾਰ ਵੱਲੋਂ ‘ਆਜ਼ਾਦੀ ਦਾ 75ਵਾਂ ਅੰਮ੍ਰਿਤ ਮਹਾਉਤਸਵ’ ਦੇ ਜਸ਼ਨ ਮਨਾਉਣੇ, ਮਾਰੇ ਗਏ 10 ਲੱਖ ਪੰਜਾਬੀਆਂ, ਉਨ੍ਹਾਂ ਦੇ ਵਾਰਸਾਂ ਅਤੇ ਕਰੋੜਾਂ ਪੰਜਾਬੀਆਂ ਦੇ ਜ਼ਖ਼ਮਾਂ ’ਤੇ ਲੂਣ ਛਿੜਕਣ ਦੇ ਬਰਾਬਰ ਹੈ ਅਤੇ ਉਨ੍ਹਾਂ ਨੂੰ ਇਸਦਾ ਡਟਵਾਂ ਵਿਰੋਧ ਕਰਨਾ ਚਾਹੀਦਾ ਸੀ। ਚਾਹੀਦਾ ਤਾਂ ਇਹ ਸੀ ਕਿ ਉਹ ਇਸ ਫ਼ਿਰਕੂ ਕਤਲੇਆਮ ਲਈ ਜ਼ਿੰਮੇਵਾਰ ਵੱਖ ਵੱਖ ਧਰਮਾਂ ਦੇ ਧਾਰਮਿਕ ਅਤੇ ਸਿਆਸੀ ਸੰਗਠਨਾਂ ਅਤੇ ਉਨ੍ਹਾਂ ਦੇ ਆਗੂਆਂ ਨੂੰ ਇਸ ਵਹਿਸ਼ੀ ਗੁਨਾਹ ਨੂੰ ਖੁੱਲੇ ਮਨ ਨਾਲ ਅੱਜ ਵੀ ਕਬੂਲ ਕਰਨ ਅਤੇ ਆਪਸ ਵਿਚ ਮਿਲ ਬੈਠ ਕੇ ਭਵਿੱਖ ’ਚ ਦੋਬਾਰਾ ਅਜਿਹੇ ਫ਼ਿਰਕੂ ਕਤਲੇਆਮ ਤੋਂ ਤੋਬਾ ਕਰਨ ਦਾ ਜਮਹੂਰੀ ਬਿਆਨ ਜਾਰੀ ਕਰਦੇ ਪਰ ਉਨ੍ਹਾਂ ਨੇ ਅਜਿਹਾ ਕਰਨ ਦੀ ਥਾਂ ਸਿਰਫ ਸਿੱਖ ਮਰਿਆਦਾ ਅਤੇ ਅਧਿਆਤਮਵਾਦ ਨੂੰ ਹੀ ਉਭਾਰਨ ਦੀ ਰਵਾਇਤੀ ਮਾਨਸਿਕਤਾ ਵਿਖਾਈ ਹੈ ਜੋ ਕਿ ਕੋਈ ਨਵੀਂ ਗੱਲ ਨਹੀਂ ਹੈ। ਸਵਾਲ ਹੈ ਕਿ ਕੀ ਅੱਜ ਤੱਕ ਦੋਵਾਂ ਦੇਸ਼ਾਂ ਦੇ ਸਿੱਖਾਂ, ਹਿੰਦੂਆਂ ਅਤੇ ਮੁਸਲਮਾਨਾਂ ਦੇ ਧਾਰਮਿਕ ਸੰਗਠਨਾਂ ਅਤੇ ਆਗੂਆਂ ਨੇ ਇਕ ਦੂਜੇ ਦੇ ਕੀਤੇ ਵਹਿਸ਼ੀ ਫ਼ਿਰਕੂ ਕਤਲੇਆਮ ਦੇ ਇਸ ਬੱਜਰ ਗੁਨਾਹ ਨੂੰ ਜਨਤਕ ਪੱਧਰ ’ਤੇ ਕਦੇ ਕਬੂਲ ਕਰਨ ਦੀ ਨੇਕ ਨੀਅਤੀ ਵਿਖਾਈ ਹੈ? ਕੀ ਇਨ੍ਹਾਂ ਸਬੰਧਿਤ ਧਰਮਾਂ ਦੇ ਆਗੂਆਂ ਅਤੇ ਧਾਰਮਿਕ ਲੋਕਾਂ ਨੇ ਇਸ ਵਹਿਸ਼ੀ ਖੂਨੀ ਬਟਵਾਰੇ ਦਾ ਘੋਰ ਪਛਤਾਵਾ ਕਰਦਿਆਂ ਇਸ ਤੋਂ ਅੱਜ ਤਕ ਕੋਈ ਸਬਕ ਸਿਖਿਆ ਹੈ ਅਤੇ ਆਪਣੇ ਸ਼ਰਧਾਲੂਆਂ ਨੂੰ ਧਾਰਮਿਕ ਕੱਟੜਵਾਦ ਨੂੰ ਛੱਡ ਕੇ ਫ਼ਿਰਕੂ ਦੰਗੇ ਫਸਾਦ ਕਰਨ ਤੋਂ ਕਦੇ ਰੋਕਿਆ ਹੈ? ਬਿਲਕੁਲ ਨਹੀਂ । ਕਿਉਂਕਿ ਇਨ੍ਹਾਂ ਧਰਮਾਂ ਦੀ ਰਾਜਨੀਤੀ ਕਰਨ ਵਾਲੀ ਸਿਆਸੀ ਜਮਾਤ ਨੂੰ ਆਪਣੀ ਸੱਤਾ ਹਾਸਿਲ ਕਰਨ ਅਤੇ ਬਰਕਰਾਰ ਰੱਖਣ ਲਈ ਲੋਕਾਂ ਦੀ ਅਜਿਹੀ ਧਾਰਮਿਕ ਕੱਟੜਤਾ ਅਤੇ ਫਿਰਕੂ ਦੰਗੇ ਫਸਾਦ ਖੂਬ ਰਾਸ ਆਉਂਦੇ ਹਨ ਜਿਸ ਤਰ੍ਹਾਂ ਤਤਕਾਲੀ ਅੰਗਰੇਜ਼ ਹਕੂਮਤ ਅਤੇ ਹਿੰਦੋਸਤਾਨ ਦੇ ਕੁਝ ਮੌਕਾਪ੍ਰਸਤ ਸਿਆਸੀ ਨੇਤਾਵਾਂ ਨੂੰ ਰਾਸ ਆਏ ਸਨ।

ਅਸਲੀਅਤ ਇਹ ਹੈ ਕਿ ਕਈ ਧਰਮ, ਧਾਰਮਿਕ ਡੇਰੇ, ਧਾਰਮਿਕ ਸੰਸਥਾਵਾਂ ਅਤੇ ਉਨ੍ਹਾਂ ਦੇ ਧਾਰਮਿਕ ਆਗੂ ਆਪਣੇ ਪ੍ਰਚਾਰ ਪਾਸਾਰ ਤੇ ਵਿੱਤੀ ਸਹੂਲਤਾਂ ਅਤੇ ਨਿੱਜੀ ਫਾਇਦੇ ਲੈਣ ਲਈ ਸਮੇਂ ਦੀਆਂ ਸੱਤਾਧਾਰੀ ਜਮਾਤਾਂ ਦੀ ਸਰਪ੍ਰਸਤੀ ਭਾਲਦੇ ਹਨ ਅਤੇ ਸੱਤਾਧਾਰੀ ਜਮਾਤਾਂ ਵੀ ਫ਼ਿਰਕੂ ਦੰਗੇ ਫਸਾਦ ਕਰਵਾਉਣ ਅਤੇ ਆਪਣੀ ਲੋਕ ਵਿਰੋਧੀ ਸੱਤਾ ਬਰਕਰਾਰ ਰੱਖਣ ਲਈ ਅਜਿਹੀਆਂ ਧਾਰਮਿਕ ਸੰਸਥਾਵਾਂ ਅਤੇ ਫ਼ਿਰਕੂ ਨੇਤਾਵਾਂ ਨੂੰ ਖੂਬ ਵਰਤਦੀਆਂ ਹਨ। ਅਫ਼ਸੋਸ ਹੈ ਕਿ ਇਨ੍ਹਾਂ ਲੋਕਾਂ ਨੇ ਬੀਤੇ ਤੋਂ ਕੋਈ ਸਬਕ ਸਿੱਖਣ ਦੀ ਬਜਾਇ ਭਾਰਤ ਵਿਚ ਹੁਣ ਤੱਕ 1984, 2002, 2013 ਅਤੇ 2020 ਦੇ ਵਹਿਸ਼ੀ ਫ਼ਿਰਕੂ ਕਤਲੇਆਮਾਂ ਨੂੰ ਅੰਜ਼ਾਮ ਦਿੱਤਾ ਹੈ ਅਤੇ ਹਿੰਦੂ ਰਾਸ਼ਟਰ ਦੇ ਏਜੰਡੇ ਹੇਠ ਵਿਗੜੇ ਮੌਜੂਦਾ ਹਾਲਾਤ ਇਕ ਵਾਰ ਫਿਰ ਮੁਲਕ ਨੂੰ 1947 ਦੇ ਫ਼ਿਰਕੂ ਦੰਗੇ ਫਸਾਦਾਂ ਵਲ ਧੱਕ ਰਹੇ ਲੱਗਦੇ ਹਨ।

ਮਤਲਬ ਇਹ ਕਿ ਅਸੀਂ ਲੋਕ 75 ਸਾਲ ਬਾਅਦ ਵਿਗਿਆਨਕ ਚੇਤਨਾ ਦੇ ਯੁੱਗ ਵਿਚ ਵੀ ਇਕ ਇਨਸਾਨ ਬਣਨ ਦੀ ਬਜਾਇ ਹਿੰਦੂ-ਮੁਸਲਿਮ-ਸਿੱਖ-ਇਸਾਈ ਬਣ ਕੇ ਇਕ ਦੂਜੇ ਨਾਲ ਫ਼ਿਰਕੂ ਨਫਰਤ ਕਰ ਰਹੇ ਹਾਂ। ਸਾਨੂੰ ਇਹ ਹਕੀਕਤ ਤਸਲੀਮ ਕਰ ਲੈਣੀ ਚਾਹੀਦੀ ਹੈ ਕਿ ਮਨੁੱਖ ਨੂੰ ਜੇ ਕੋਈ ਕਮਜ਼ੋਰ ਕਰਦਾ ਹੈ ਤਾਂ ਉਹ ਉਸਦਾ ਧਰਮ, ਧਾਰਮਿਕ

ਜਨੂੰਨ ਅਤੇ ਅਸਹਿਣਸ਼ੀਲ ਧਾਰਮਿਕ ਭਾਵਨਾਵਾਂ ਹੁੰਦੀਆਂ ਹਨ। ਇਨ੍ਹਾਂ ਧਾਰਮਿਕ ਭਾਵਨਾਵਾਂ ਹੇਠ ਹੀ ਉਹ ਬਿਨ੍ਹਾਂ ਕੁਝ ਸੋਚੇ ਸਮਝੇ, ਦੂਜੇ ਧਰਮਾਂ-ਜਾਤਾਂ, ਫ਼ਿਰਕਿਆਂ ਦੇ ਲੋਕਾਂ ਨੂੰ ਕਤਲ ਕਰਨ 'ਤੇ ਉਤਾਰੂ ਹੋ ਜਾਂਦਾ ਹੈ। ਸਵਾਲ ਹੈ ਕਿ ਅਜਿਹੇ ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਹੁਣ ਕਿਉਂ ਨਹੀਂ ਭਟਕਦੀਆਂ ਜਦੋਂ ਪੈਟਰੋਲ-ਡੀਜ਼ਲ 100 ਰੁਪਏ ਅਤੇ ਗੈਸ ਦਾ ਸਿਲੰਡਰ 1150 ਰੁਪਏ ਮਿਲ ਰਿਹਾ ਹੈ ਅਤੇ ਸਾਡੇ ਬੱਚੇ ਬੇਰੁਜ਼ਗਾਰੀ ਦੀ ਚੱਕੀ ਵਿਚ ਪਿਸਦੇ ਹੋਏ ਬਜ਼ੁਰਗ ਅਤੇ ਬਿਮਾਰ ਮਾਂ-ਬਾਪ ਨੂੰ ਛੱਡ ਕੇ ਵਿਦੇਸ਼ਾਂ ਨੂੰ ਜਾਣ ਲਈ ਮਜ਼ਬੂਰ ਹੋਏ ਪਏ ਹਨ। ਇਸੇ ਲਈ ਤਾਂ ਉਦੋਂ ਆਮ ਕਿਹਾ ਜਾਣ ਲੱਗ ਪਿਆ ਹੈ ਕਿ "ਮਜ਼ਹਬ ਹੀ ਸਿਖਾਤਾ ਹੈ ਆਪਸ ਮੇਂ ਵੈਰ ਰੱਖਣਾ।" ਮਤਲਬ ਇਹ ਹੈ ਕਿ ਧਰਮ ਅਤੇ ਜਾਤ-ਪਾਤ ਦੇ ਵਖਰੇਵੇਂ ਮਨੁੱਖ ਨੂੰ ਮਨੁੱਖ ਨਾਲੋਂ ਤੋੜਦੇ ਹਨ ਜੋੜਦੇ ਨਹੀਂ ਅਤੇ ਕਿਸੇ ਮਨੁੱਖ ਦੀ ਨੈਤਿਕਤਾ ਨੂੰ ਧਰਮ ਦੀ ਕਸੌਟੀ ਉੱਤੇ ਨਹੀਂ ਪਰਖਿਆ ਜਾ ਸਕਦਾ।

ਜੇਕਰ ਜਥੇਦਾਰ ਨੇ ਮਾਰੇ ਗਏ 10 ਲੱਖ ਲੋਕਾਂ ਨੂੰ ਸਿਰਫ਼ ਯਾਦ ਕਰਨ ਦੀ ਹੀ ਗੱਲ ਕਰਨੀ ਹੈ ਉਹ ਤਾਂ ਪੰਜਾਬ ਸਮੇਤ ਦੁਨੀਆਂ ਦੇ ਵੱਖ ਵੱਖ ਮੁਲਕਾਂ ਦੇ ਨਾਮਵਰ ਦਾਰਸ਼ਨਿਕਾਂ, ਇਤਿਹਾਸਕਾਰਾਂ, ਸਾਹਿਤਕਾਰਾਂ, ਮਨੁੱਖੀ ਅਧਿਕਾਰ ਸੰਗਠਨਾਂ ਅਤੇ ਸਿਆਸੀ ਵਿਸ਼ਲੇਸ਼ਕਾਂ ਵੱਲੋਂ ਪਿਛਲੇ 75 ਸਾਲਾਂ ਵਿਚ ਹਿੰਦੋਸਤਾਨ ਦੇ ਵਹਿਸ਼ੀ ਖ਼ੂਨੀ ਬਟਵਾਰੇ ਉੱਤੇ ਹਜ਼ਾਰਾਂ ਦਿਲ ਹਲੂਣਵੇਂ ਲੇਖ, ਨਾਵਲ, ਕਹਾਣੀਆਂ, ਨਾਟਕ, ਫ਼ਿਲਮਾਂ ਅਤੇ ਤੱਥ ਖੋਜ ਰਿਪੋਰਟਾਂ ਲਿਖ ਕੇ ਨਾ ਸਿਰਫ ਕਤਲ ਕਰ ਦਿਤੇ ਗਏ 10 ਲੱਖ ਲੋਕਾਂ, ਉਨ੍ਹਾਂ ਦੇ ਵਾਰਸਾਂ ਅਤੇ ਉਜੜੇ ਕਰੋੜਾਂ ਪਰਿਵਾਰਾਂ ਪ੍ਰਤੀ ਸੰਵੇਦਨਾ ਅਤੇ ਦੁੱਖ ਜਾਹਿਰ ਕੀਤਾ ਗਿਆ ਹੈ ਬਲਕਿ ਇਸ ਫ਼ਿਰਕੂ ਕਤਲੇਆਮ ਲਈ ਜ਼ਿੰਮੇਵਾਰ ਕੁਝ ਮੌਕਾਪ੍ਰਸਤ ਸਿਆਸੀ ਤੇ ਫ਼ਿਰਕੂ ਸੰਗਠਨਾਂ ਅਤੇ ਉਨ੍ਹਾਂ ਦੇ ਫ਼ਿਰਕੂ ਨੇਤਾਵਾਂ (ਆਰ ਐਸ ਐਸ, ਕਾਂਗਰਸ ਅਤੇ ਮੁਸਲਿਮ ਲੀਗ) ਦੀ ਨਿਸ਼ਾਨਦੇਹੀ ਕਰਦੇ ਹੋਏ ਉਨ੍ਹਾਂ ਨੂੰ ਜਨਤਾ ਦੇ ਕਟਹਿਰੇ ਵਿਚ ਦੋਸ਼ੀ ਵਜੋਂ ਖੜ੍ਹਾ ਕਰਨ ਦਾ ਵੀ ਹੌਂਸਲਾ ਵਿਖਾਇਆ ਹੈ। ਪੰਜਾਬ ਅਤੇ ਹੋਰਨਾਂ ਸੂਬਿਆਂ ਵਿਚ ਹਰ ਸਾਲ 14-15 ਅਗਸਤ ਨੂੰ ਵੱਖ ਵੱਖ ਜਮਹੂਰੀ, ਸਾਹਿਤਕ, ਸਭਿਆਚਾਰਕ, ਮਨੁੱਖੀ ਅਧਿਕਾਰਾਂ ਦੀਆਂ ਜਥੇਬੰਦੀਆਂ ਵੱਲੋਂ ਇਸ ਖ਼ੂਨੀ ਬਟਵਾਰੇ ਵਿਚ ਮਾਰੇ ਗਏ 10 ਲੱਖ ਨਿਰਦੋਸ਼ ਲੋਕਾਂ ਨੂੰ ਯਾਦ ਕਰਦਿਆਂ ਸੈਮੀਨਾਰ-ਪ੍ਰੋਗਰਾਮ ਕੀਤੇ ਜਾਂਦੇ ਹਨ ਅਤੇ ਸਿਆਸੀ ਪਾਰਟੀਆਂ,ਫ਼ਿਰਕੂ ਸੰਗਠਨਾਂ, ਹਕੂਮਤਾਂ ਅਤੇ ਵੱਖ ਵੱਖ ਫਿਰਕਿਆਂ ਦੇ ਲੋਕਾਂ ਨੂੰ ਅਜਿਹੇ ਫ਼ਿਰਕੂ ਫਸਾਦ ਪੈਦਾ ਕਰਨ ਤੋਂ ਰੋਕਣ ਦੀ ਨਸੀਹਤ ਵੀ ਦਿਤੀ ਜਾਂਦੀ ਹੈ।

ਜਥੇਦਾਰ ਨੇ ਭਵਿੱਖ 'ਚ ਅਜਿਹੇ ਫ਼ਿਰਕੂ ਦੰਗੇ ਫਸਾਦਾਂ ਨੂੰ ਰੋਕਣ ਲਈ ਧਰਮਾਂ ਦੀ ਫ਼ਿਰਕੂ ਰਾਜਨੀਤੀ ਕਰਨ ਵਾਲੇ ਸਿਆਸੀ ਤੇ ਧਾਰਮਿਕ ਸੰਗਠਨਾਂ, ਧਾਰਮਿਕ ਆਗੂਆਂ ਅਤੇ ਧਾਰਮਿਕ ਲੋਕਾਂ ਨੂੰ ਕੋਈ ਸਿੱਧਾ ਅਤੇ ਸਪਸ਼ਟ ਸੰਦੇਸ਼ ਦੇਣ ਤੋਂ ਬਿਲਕੁਲ ਗੁਰੇਜ਼ ਕੀਤਾ ਹੈ। ਇਸ ਲਈ ਮਾਰੇ ਗਏ 10 ਲੱਖ ਲੋਕਾਂ ਨੂੰ ਸਿਰਫ ਯਾਦ ਕਰਨ ਜਾਂ ਉਨ੍ਹਾਂ ਦੀ ਅਖੌਤੀ ਆਤਮਾ ਦੀ ਸ਼ਾਂਤੀ ਲਈ ਕਿਸੇ ਅਖੌਤੀ ਪਰਮਾਤਮਾ ਅੱਗੇ ਅਰਦਾਸ ਕਰਨ ਨਾਲ ਸੰਬੰਧਿਤ ਧਰਮਾਂ, ਆਗੂਆਂ, ਹਕੂਮਤਾਂ ਅਤੇ ਮਨੁੱਖਤਾ ਉੱਤੇ ਲੱਗੇ ਸਦੀਵੀਂ ਕਲੰਕ ਨੂੰ ਨਹੀਂ ਮਿਟਾਇਆ ਜਾ ਸਕਦਾ। ਅਜਿਹਾ ਕਰਨ ਲਈ ਸਾਨੂੰ ਧਰਮਾਂ ਦੀ ਫ਼ਿਰਕੂ ਰਾਜਨੀਤੀ ਲਈ ਵਰਤੋਂ ਨੂੰ ਸਖ਼ਤੀ ਨਾਲ ਮੂਲੋਂ ਰੱਦ ਕਰਨ, ਰੋਕਣ ਅਤੇ ਅਜਿਹੇ ਵਹਿਸ਼ੀ ਕਤਲੇਆਮਾਂ ਦਾ ਪਛਤਾਵਾ ਕਰਕੇ ਇਨਸਾਨੀਅਤ ਦਾ ਸਬਕ ਸਿੱਖਣ ਦੀ ਲੋੜ ਹੈ।

ਸਾਨੂੰ ਸਮੂਹ ਲੋਕਪੱਖੀ, ਜਮਹੂਰੀ ਅਤੇ ਜਨਤਕ ਜਥੇਬੰਦੀਆਂ ਨੂੰ ਮੋਦੀ ਸਰਕਾਰ ਵੱਲੋਂ ਹਿੰਦੂ ਰਾਸ਼ਟਰ ਦੇ ਏਜੰਡੇ ਹੇਠ ਮਨਾਏ ਜਾ ਰਹੇ ਅਖੌਤੀ ਆਜ਼ਾਦੀ ਦੇ 75ਵੇਂ ਮਹਾਉਤਸਵ ਅਤੇ ਹਰ ਘਰ ਤਿਰੰਗਾ ਮੁਹਿੰਮ ਪਿੱਛੇ ਅੰਧ ਰਾਸ਼ਟਰਵਾਦ ਦਾ ਇਹ ਗੁੱਝਾ ਮਕਸਦ ਸਮਝਣ ਅਤੇ ਲੋਕਾਂ ਨੂੰ ਸਮਝਾਉਣ ਦੀ ਲੋੜ ਹੈ ਕਿ ਇਹ ਸਭ ਪ੍ਰਾਪੇਗੰਡਾ ਲੋਕਾਂ ਦਾ ਧਿਆਨ ਉਨ੍ਹਾਂ ਦੀਆਂ ਸਿੱਖਿਆ, ਸਿਹਤ, ਰੁਜ਼ਗਾਰ, ਬਿਜਲੀ, ਸਾਫ ਪਾਣੀ, ਮਕਾਨ, ਆਜ਼ਾਦੀ, ਬਰਾਬਰੀ, ਸਮਾਜਿਕ ਨਿਆਂ ਅਤੇ ਹੋਰ ਬੁਨਿਆਦੀ ਆਰਥਿਕ ਲੋੜਾਂ ਤੋਂ ਪਾਸੇ ਹਟਾਉਣ ਅਤੇ ਸਾਮਰਾਜੀ ਦੇਸ਼ਾਂ, ਕਾਰਪੋਰੇਟ ਘਰਾਣਿਆਂ ਦੇ ਮੁਨਾਫ਼ੇ ਅਤੇ ਅੰਨ੍ਹੀ ਲੁੱਟ ਵਧਾਉਣ ਲਈ ਹੀ ਕੀਤਾ ਜਾ ਰਿਹਾ ਹੈ। ਇਸ ਲਈ ਇਹ ਤੱਥ ਸਮਝਣ ਦੀ ਲੋੜ ਹੈ ਕਿ ਤਿਰੰਗੇ ਝੰਡੇ ਨੂੰ ਆਪਣੇ ਘਰਾਂ ਚ ਲਹਿਰਾਉਣ ਵਾਲੇ ਜਾਂ ਤਿਰੰਗਾ ਯਾਤਰਾ ਕੱਢਣ ਵਾਲੇ ਲੋਕ ਕੋਈ ਬਹੁਤੇ ਦੇਸ਼ ਭਗਤ ਨਹੀਂ ਹਨ ਅਤੇ ਨਾ ਹੀ ਉਹ ਲੋਕ ਦੇਸ਼ ਧ੍ਰੋਹੀ ਹਨ ਜਿਹੜੇ ਤਿਰੰਗੇ ਨੂੰ ਆਪਣੇ ਘਰਾਂ ਚ ਨਹੀਂ ਲਹਿਰਾਉਣਗੇ। ਇਹ ਦੇਸ਼ ਭਗਤੀ ਸਿੱਧ ਕਰਨ ਅਤੇ ਆਜ਼ਾਦੀ ਦਿਵਸ ਮਨਾਉਣ ਦਾ ਕੋਈ ਕਾਨੂੰਨੀ ਅਤੇ ਨੈਤਿਕ ਪੈਮਾਨਾ ਨਹੀਂ ਹੈ। ਵੈਸੇ 15 ਅਗਸਤ ਤੋਂ ਬਾਅਦ ਜਦੋਂ ਇਹ ਕਰੋੜਾਂ ਤਿਰੰਗੇ ਸੜਕਾਂ, ਗਲੀਆਂ-ਨਾਲੀਆਂ, ਬਾਜ਼ਾਰਾਂ ਵਿਚ ਰੁਲਦੇ ਨਜਰ ਆਉਣਗੇ ਤਾਂ ਇਸ 'ਬੇਅਦਬੀ' ਲਈ ਮੋਦੀ ਸਰਕਾਰ ਦੀ ਜਵਾਬਦੇਹੀ ਕੀਤੀ ਜਾਣੀ ਚਾਹੀਦੀ ਹੈ। ਪਰ ਮੋਦੀ ਸਰਕਾਰ ਨੂੰ ਅਜਿਹੀ 'ਬੇਅਦਬੀ' ਦੀ ਕੋਈ ਪ੍ਰਵਾਹ ਨਹੀਂ ਹੈ ਕਿਉਂਕਿ ਉਹ ਅਖੌਤੀ ਰਾਸ਼ਟਰਵਾਦ ਦਾ ਅਜਿਹਾ ਦਿਖਾਵਾ ਕਰਕੇ ਜਿੱਥੇ ਆਪਣੇ ਹਿੰਦੂਤਵੀ ਵੋਟ ਬੈਂਕ ਨੂੰ ਮਜ਼ਬੂਤ ਕਰ ਰਹੀ ਹੈ ਉੱਥੇ ਹੀ ਆਪਣੇ ਗੁਜਰਾਤੀ ਕਾਰਪੋਰੇਟ ਭਾਈਵਾਲਾਂ ਅਤੇ ਬਹੁ-ਕੌਮੀ

ਕੰਪਨੀਆਂ ਨੂੰ ਕਰੋੜਾਂ ਰੁਪਏ ਦਾ ਮੁਨਾਫ਼ਾ ਕਮਾਉਣ ਦੇ ਮੌਕੇ ਵੀ ਪ੍ਰਦਾਨ ਕਰ ਰਹੀ ਹੈ ਭਾਵੇਂ ਕਿ ਇਸ ਲਈ ਉਸਨੂੰ ਭਾਰਤੀ ਫਲੈਗ ਕੋਡ ਵਿਚ ਤਰਮੀਮ ਵੀ ਕਰਨੀ ਪਈ ਹੈ। ਪਰ ਅਸਲੀਅਤ ਇਹ ਹੈ ਕਿ ਜਿਸ ਦੇਸ਼ ਦੇ 80 ਕਰੋੜ ਲੋਕ ਸਿਰਫ ਪੰਜ ਕਿਲੋ ਮੁਫ਼ਤ ਅਨਾਜ ਨਾਲ ਗੁਜ਼ਾਰਾ ਕਰ ਰਹੇ ਹੋਣ ਅਤੇ ਅੱਤ ਦੀ ਮਹਿੰਗਾਈ ਦੇ ਮਾਰੇ ਹੋਏ ਸਿੱਖਿਆ, ਸਿਹਤ, ਰੁਜ਼ਗਾਰ, ਬਿਜਲੀ ਅਤੇ ਸਾਫ਼ ਪਾਣੀ ਨੂੰ ਤਰਸ ਰਹੇ ਹੋਣ ਉਸ ਮੁਲਕ ਦੇ ਲੋਕਾਂ ਲਈ ਆਜ਼ਾਦੀ ਉਤਸਵ ਮਨਾਉਣਾ ਕੋਈ ਮਾਅਨੇ ਨਹੀਂ ਰੱਖਦਾ।

ਜਿਸ ਆਰ ਐਸ ਐਸ ਨੇ ਆਪਣੇ ਮੁੱਖ ਦਫਤਰ ਨਾਗਪੁਰ ਵਿਖੇ 52 ਸਾਲ (1950 ਤੋਂ 26 ਜਨਵਰੀ 2002 ਤੱਕ) ਤਿਰੰਗੇ ਦੀ ਬਜਾਇ ਭਗਵਾਂ ਝੰਡਾ ਲਹਿਰਾਇਆ ਹੋਵੇ ਅਤੇ ਸਾਵਰਕਰ ਵਰਗਿਆਂ ਨੇ ਅੰਗਰੇਜ਼ ਹਕੂਮਤ ਤੋਂ ਲਿਖਤੀ ਮਾਫ਼ੀਆਂ ਮੰਗੀਆਂ ਹੋਣ ਓਹੀ ਹੁਣ ਆਪਣੇ ਆਪ ਨੂੰ ਵੱਡੇ ਦੇਸ਼ ਭਗਤ ਹੋਣ ਦਾ ਡਰਾਮਾ ਕਰ ਰਹੇ ਹਨ ਪਰ ਹੁਣ ਦੇਸ਼ ਦੀ ਜਨਤਾ ਮੌਜੂਦਾ ਫਾਸ਼ੀਵਾਦੀ ਹਕੂਮਤਾਂ ਦੇ ਅਜਿਹੇ ਸਿਆਸੀ ਜੁਮਲਿਆਂ ਅਤੇ ਡਰਾਮਿਆਂ ਤੋਂ ਚੇਤੰਨ ਹੋ ਚੁਕੀ ਹੈ ਅਤੇ ਉਸ ਨੂੰ ਕਰੋਨਾ ਵੇਲੇ ਤਾਲੀਆਂ-ਥਾਲੀਆਂ ਵਜਾਉਣ ਵਾਂਗ ਹੁਣ ਜਿਆਦਾ ਸਮੇਂ ਤਕ ਮੂਰਖ ਨਹੀਂ ਬਣਾਇਆ ਜਾ ਸਕਦਾ। ਇਸ ਲਈ ਜੇਕਰ ਮੋਦੀ ਸਰਕਾਰ ਆਮ ਲੋਕਾਂ ਦੀ ਆਜ਼ਾਦੀ ਅਤੇ ਭਲਾਈ ਲਈ ਵਾਕਈ ਸੁਹਿਰਦ ਹੈ ਤਾਂ ਉਸ ਨੂੰ ਲੋਕਾਂ ਨੂੰ ਹਰ ਘਰ ਤਿਰੰਗਾ ਨਹੀਂ ਬਲਕਿ ਹਰ ਘਰ ਰੁਜ਼ਗਾਰ, ਸਿੱਖਿਆ, ਸਿਹਤ ਸਹੂਲਤਾਂ, ਬਿਜਲੀ ਅਤੇ ਸਾਫ ਪਾਣੀ ਦੀਆਂ ਬੁਨਿਆਦੀ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ ।

ਇਸ ਲਈ ਸਾਨੂੰ ਕਿਸੇ ਧਰਮ ਦੇ ਪਿਛਲੱਗੂ ਬਣਨ ਜਾਂ ਅਖੌਤੀ ਆਜ਼ਾਦੀ ਉਤਸਵ ਦਾ ਗੁਣਗਾਣ ਕਰਨ ਦੀ ਬਜਾਇ ਧਰਮਾਂ, ਜਾਤਾਂ, ਫ਼ਿਰਕਿਆਂ ਅਤੇ ਸਿਆਸੀ ਵਖਰੇਵਿਆਂ ਨੂੰ ਛੱਡ ਕੇ ਸਿਰਫ ਜਮਹੂਰੀ ਅਤੇ ਮਨੁੱਖੀ ਅਧਿਕਾਰਾਂ ਦੀ ਰਾਖੀ ਦੇ ਵਿਗਿਆਨਕ ਪੈਂਤੜੇ ਤੋਂ ਹੀ ਖ਼ੂਨੀ ਬਟਵਾਰੇ ਲਈ ਜ਼ਿੰਮੇਵਾਰ ਫ਼ਿਰਕੂ ਸੰਗਠਨਾਂ, ਸਿਆਸੀ ਪਾਰਟੀਆਂ ਵਿਰੁੱਧ ਅਤੇ ਮੌਜੂਦਾ ਫਾਸ਼ੀਵਾਦੀ ਹਕੂਮਤਾਂ ਦੀਆਂ ਲੋਕਮਾਰੂ ਆਰਥਿਕ ਅਤੇ ਫ਼ਿਰਕੂ ਨੀਤੀਆਂ ਦੇ ਖਿਲਾਫ ਇਕ ਸਾਂਝੇ ਮੰਚ ਹੇਠ ਵਿਆਪਕ ਜਨਤਕ ਸੰਘਰਸ਼ ਦੇ ਪ੍ਰੋਗਰਾਮ ਉਲੀਕਣੇ ਚਾਹੀਦੇ ਹਨ ਅਤੇ ਸ਼ਹੀਦ ਭਗਤ ਸਿੰਘ ਅਤੇ ਸਾਥੀਆਂ, ਗ਼ਦਰੀ ਬਾਬਿਆਂ ਅਤੇ ਕਰਤਾਰ ਸਿੰਘ ਸਰਾਭਾ, ਸ਼ਹੀਦ ਊਧਮ ਸਿੰਘ ਦੇ ਸੁਪਨਿਆਂ ਦਾ ਲੁੱਟ ਰਹਿਤ ਅਤੇ ਲੋਕਪੱਖੀ ਨਿਜ਼ਾਮ ਸਥਾਪਤ ਕਰਨ ਲਈ ਅੱਗੇ ਵਧਣਾ ਚਾਹੀਦਾ ਹੈ।

76960 30173

## ਆਰਥਿਕ ਸਹਾਇਤਾ

ਸਰੀਰ ਪ੍ਰਦਾਨੀ ਗੁਰਦਾਸ ਸਿੰਘ ਜੀ ਦੀ ਯਾਦ ਵਿੱਚ ਉਹਨਾਂ ਦੇ ਪੁੱਤਰਾਂ ਮਾ. ਸ਼ਮਸ਼ੇਰ ਸਿੰਘ, ਗੁਰਮੇਲ ਸਿੰਘ ਪਿੰਡ ਚੋਰਮਾਰ ਨੇ ਤਰਕਸ਼ੀਲ ਸੁਸਾਇਟੀ ਪੰਜਾਬ ਨੂੰ ਆਰਥਿਕ ਸਹਾਇਤਾ ਪ੍ਰਦਾਨ ਕੀਤੀ: 10000 ਰੁ.

**ਇਕਾਈ ਬਠਿੰਡਾ**

1. ਹਾਕਮ ਸਿੰਘ (ਜਥੇਬੰਦਕ ਮੁਖੀ) (ਆਪਣੇ ਬੇਟੇ ਦੇ ਸਰਕਾਰੀ ਨੌਕਰੀ ਵਿੱਚ ਆਉਣ ਦੀ ਖੁਸ਼ੀ ਵਿੱਚ) 10000 ਰੁ.
2. ਗੁਰਚਰਨ ਸਿੰਘ ਚਹਿਲ, ਮੰਡੀ ਖੁਰਦ ਦੇ ਪਰਿਵਾਰ ਵੱਲੋਂ ਉਹਨਾਂ ਦੇ ਸਤਿਕਾਰ ਸਮਾਗਮ ਸਮੇਂ 2000 ਰੁ.

**ਇਕਾਈ ਲੁਧਿਆਣਾ**

ਬਲਦੇਵ ਸਿੰਘ ਔਲਖ ਅਤੇ ਸਮੂਹ ਪਰਿਵਾਰ ਪਿੰਡ ਕੈਲਪੁਰ ਵੱਲੋਂ ਵੱਡੇ ਭਰਾ ਗੁਰਦੇਵ ਸਿੰਘ ਔਲਖ ਦੇ ਸਤਿਕਾਰ ਸਮਾਗਮ ਸਮੇਂ 1000 ਰੁ.

**ਇਕਾਈ ਫਗਵਾੜਾ**

1. ਗੁਰਮੀਤ ਰਾਮ ਨੰਗਲ (ਆਪਣੇ ਪੋਤਰੇ ਆਯੂਸ਼ ਕਲੇਰ ਪੁੱਤਰ ਰਾਜੇਸ਼ ਕਲੇਰ ਦੇ ਜਨਮ ਦੀ ਖੁਸ਼ੀ ਵਿੱਚ) 2000 ਰੁ.
2. ਸੁਰਿੰਦਰ ਪਾਲ ਪੱਦੀ (ਆਪਣੇ ਬੇਟੇ ਵਿਕਾਸ ਲਾਖਾ ਦੀ ਯਾਦ ਵਿੱਚ ਦੂਸਰੀ ਬਰਸੀ 'ਤੇ ) 1000 ਰੁ.

ਮਜ਼ਦੂਰ ਭਾਵੇਂ ਸੰਸਾਰ ਦਾ ਸਭ ਤੋਂ ਜ਼ਰੂਰੀ ਅੰਗ ਹਨ ਫਿਰ ਵੀ ਲੁਟੇਰੇ ਉਨ੍ਹਾਂ ਦੀ ਖ਼ੂਨ ਪਸੀਨੇ ਦੀ ਕਮਾਈ ਨੂੰ ਹੜੱਪ ਜਾਂਦੇ ਹਨ, ਅਤੇ ਉਨ੍ਹਾਂ ਨੂੰ ਉਹਨਾਂ ਦੇ ਬੁਨਿਆਦੀ ਅਧਿਕਾਰਾਂ ਤੋਂ ਵਾਂਝਿਆ ਰੱਖਦੇ ਹਨ। ਦੂਜਿਆਂ ਲਈ ਅੰਨ ਪੈਦਾ ਕਰਨ ਵਾਲਾ ਕਿਸਾਨ ਆਪਣੇ ਪਰਿਵਾਰ ਸਮੇਤ ਦਾਨੇ ਨੂੰ ਸਹਿਕਦਾ ਹੈ। ਕੱਪੜਾ ਬੁਣਨ ਵਾਲਾ, ਜਿਹੜਾ ਸਾਰੇ ਸੰਸਾਰ ਦੀਆਂ ਮੰਡੀਆਂ ਲਈ ਕੱਪੜਾ ਤਿਆਰ ਕਰਦਾ ਹੈ, ਉਹ ਆਪਣਾ ਤੇ ਆਪਣੇ ਬੱਚਿਆਂ ਦਾ ਜਿਸਮ ਵੀ ਨਹੀਂ ਢਕ ਸਕਦਾ, ਰਾਜ ਲੁਹਾਰ ਤੇ ਤਰਖਾਣ ਜਿਹੜੇ ਸ਼ਾਨਦਾਰ ਮਹੱਲ ਉਸਾਰਦੇ ਹਨ, ਨਥਾਵਿਆਂ ਵਾਂਗੂੰ ਗੰਦਿਆਂ ਖੋਲ੍ਹਿਆਂ ਵਿੱਚ ਰਹਿੰਦੇ ਹਨ। ਦੂਜੇ ਪਾਸੇ ਸਮਾਜ ਦਾ ਲਹੂ ਪੀਣੇ ਸਰਮਾਏਦਾਰ ਕਰੋੜਾਂ ਰੁਪਏ ਆਪਣੀ ਮਨ ਦੀ ਮੌਜ ਲਈ ਰੋੜ੍ਹ ਦਿੰਦੇ ਹਨ। ਇਸ ਭਿਅੰਕਰ ਨਾ-ਬਰਾਬਰੀ ਤੇ ਬਦੋ ਬਦੀ ਠੋਸੇ ਗਏ ਭੇਦ-ਭਾਵ ਦਾ ਨਤੀਜਾ ਹਫੜਾ-ਦਫੜੀ ਹੋਵੇਗੀ। ਇਹ ਹਾਲਤ ਬਹੁਤਾ ਚਿਰ ਕਾਇਮ ਨਹੀ ਰਹਿ ਸਕਦੀ ਇਹ ਸਾਫ ਹੈ ਕਿ ਹੁਣ ਵਾਲਾ ਸਮਾਜਕ ਢਾਂਚਾ, ਜਿਹੜਾ ਕਿ ਦੂਸਰਿਆਂ ਦੀ ਮਜ਼ਬੂਰੀ 'ਤੇ ਰੰਗਰਲ਼ੀਆਂ ਮਨਾ ਰਿਹਾ ਹੈ, ਇੱਕ ਜਵਾਲਾ ਮੁਖੀ ਦੇ ਮੂੰਹ 'ਤੇ ਬੈਠਾ ਹੈ। **-ਸ਼ਹੀਦ ਭਗਤ ਸਿੰਘ**

# ਜੇਮਸ ਵੈੱਬ ਦੂਰਬੀਨ: ਹੱਬਲ ਦੀ ਉੱਤਰਾਧਿਕਾਰੀ



ਹਰਜੀਤ ਸਿੰਘ

ਪੁਲਾੜ ਵਿਗਿਆਨ ਬਾਰੇ ਥੋੜ੍ਹੀ ਬਹੁਤ ਜਾਣਕਾਰੀ ਰੱਖਣ ਵਾਲਾ ਹਰ ਕੋਈ ਇਨਸਾਨ ਹੱਬਲ ਦਾ ਨਾਮ ਜਰੂਰ ਜਾਣਦਾ ਹੈ। ਇਹ ਇੱਕ ਪੁਲਾੜੀ ਦੂਰਬੀਨ ਹੈ ਜੋ 2 ਦਹਾਕਿਆਂ ਤੋਂ ਸਾਨੂੰ ਪੁਲਾੜੀ ਸ਼ੈਆਂ ਦੀਆਂ ਖ਼ੂਬਸੂਰਤ ਅਤੇ ਜਾਣਕਾਰੀ ਭਰਪੂਰ ਤਸਵੀਰਾਂ ਭੇਜ ਰਹੀ ਹੈ। ਪਰ ਹੁਣ ਇਸਦਾ ਨਿਰਧਾਰਿਤ ਸਮਾਂ ਖਤਮ ਹੋਣ ਦੇ ਨੇੜੇ ਹੈ ਅਤੇ ਇਸਦੇ ਕੰਮ ਨੂੰ ਅੱਗੇ ਵਧਾਉਣ ਲਈ ਨਾਸਾ, ਈਸਾ (ਯੂਰਪੀਅਨ ਪੁਲਾੜ ਏਜੰਸੀ) ਅਤੇ ਕੈਨੇਡੀਅਨ ਪੁਲਾੜ ਏਜੰਸੀ ਨੇ ਮਿਲ ਕੇ "ਜੇਮਸ ਵੈੱਬ ਪੁਲਾੜ ਦੂਰਬੀਨ" ਨਾਮ ਦੀ ਸ਼ਕਤੀਸ਼ਾਲੀ ਦੂਰਬੀਨ ਤਿਆਰ ਕੀਤੀ ਹੈ। 6.5 ਮੀਟਰ ਦੇ ਮੁੱਖ ਸ਼ੀਸ਼ੇ ਵਾਲੀ ਇਸ ਦੂਰਬੀਨ ਦਾ ਨਾਮ ਅਪੋਲੋ ਪ੍ਰੋਗਰਾਮ ਦੇ ਸਮੇਂ ਨਾਸਾ ਦੇ ਪ੍ਰਬੰਧਕ ਜੇਮਸ ਈ ਵੈੱਬ ਦੇ ਨਾਮ 'ਤੇ ਰੱਖਿਆ ਗਿਆ ਹੈ। ਇਸ ਨੂੰ ਫਰਾਂਸ ਦੇ ਫ੍ਰੈਂਚ ਗਾਇਨਾ ਤੋਂ ਐਰੀਏਨ-5 ਰਾਕੇਟ ਦੁਆਰਾ ਪੁਲਾੜ ਵਿੱਚ ਦਾਗ਼ਿਆ ਜਾਵੇਗਾ। ਪੁਲਾੜ ਵਿੱਚ ਦਾਗਣ ਸਮੇਂ ਇਸਦਾ ਭਾਰ 6.5 ਟਨ ਹੋਏਗਾ। ਪੁਲਾੜ ਵਿੱਚ ਜਾਣ ਤੋਂ ਬਾਅਦ ਇਸਨੂੰ ਚਲਾਉਣ ਦੀ ਜ਼ਿੰਮੇਵਾਰੀ ਪੁਲਾੜੀ ਦੂਰਬੀਨ ਵਿਗਿਆਨ ਸੰਸਥਾ, ਮੇਰੀਲੈਂਡ (ਅਮਰੀਕਾ) ਦੀ ਹੈ ਜੋ ਕਿ ਹੁਣ ਹੱਬਲ ਨੂੰ ਚਲਾਉਂਦੀ ਹੈ। ਇਸ ਲੇਖ ਵਿੱਚ ਅਸੀਂ ਇਸ ਦੂਰਬੀਨ ਬਾਰੇ ਕੁੱਝ ਜਾਣਕਾਰੀ ਸੰਖੇਪ ਵਿੱਚ ਪੜ੍ਹਾਂਗੇ।



ਆਕਾਰ ਤੋਂ ਸ਼ੁਰੂ ਕਰੀਏ ਤਾਂ ਵੈੱਬ ਦੇ ਮੁੱਖ ਸ਼ੀਸ਼ੇ ਦਾ ਵਿਆਸ 6.5 ਮੀਟਰ ਹੈ ਜੋ ਹੱਬਲ ਦੇ 2.4 ਮੀਟਰ ਦੇ ਵਿਆਸ ਤੋਂ ਕਿਤੇ ਵੱਡਾ ਹੈ। ਵੱਡੇ ਆਕਾਰ ਦਾ ਮਤਲਬ ਕਿ ਇਹ ਹੱਬਲ ਤੋਂ ਜ਼ਿਆਦਾ ਰੋਸ਼ਨੀ ਇਕੱਠੀ ਕਰ ਸਕਦਾ ਹੈ। ਸੋ ਵੈੱਬ ਦੂਰ ਪਈਆਂ ਧੁੰਦਲੀਆਂ ਅਤੇ ਫਿੱਕੀਆਂ ਚੀਜ਼ਾਂ ਨੂੰ ਸਪਸ਼ਟ ਦੇਖ ਸਕੇਗੀ ਜੋ ਹੱਬਲ ਨਾਲ ਸੰਭਵ ਨਹੀਂ ਸੀ।




18 ਸ਼ਟਕੋਂਣ ਭਾਗਾਂ ਵਾਲਾ ਵੈੱਬ ਦਾ ਸ਼ੀਸ਼ਾ ਬੇਰਿੱਲਿਅਮ ਦਾ ਬਣਿਆ ਹੋਇਆ ਹੈ ਅਤੇ ਇਸਦੇ ਉੱਤੇ ਚਮਕ ਤੇ ਸਮਾਨਤਾ ਵਧਾਉਣ ਲਈ ਸੋਨੇ ਦੀ ਪਰਤ ਚੜ੍ਹਾਈ ਹੋਈ ਹੈ। ਪੁਲਾੜ ਵਿੱਚ ਜਾਣ 'ਤੇ ਇਹ ਸ਼ੀਸ਼ਾ ਬਹੁਤ ਘੱਟ ਤਾਪਮਾਨ 'ਤੇ ਹੋਏਗਾ ਜਦਕਿ ਧਰਤੀ ਤੋਂ ਦਾਗੇ ਜਾਣ ਸਮੇਂ ਇਹ ਆਮ ਤਾਪਮਾਨ 'ਤੇ ਹੋਏਗਾ। ਇਸ ਕਰਕੇ ਇਸਦਾ ਆਕਾਰ ਥੋੜ੍ਹਾ ਸੁੰਗੜ ਜਾਵੇਗਾ ਅਤੇ ਪ੍ਰੋਫ਼ਾਈਲ ਵੀ ਵਿਗੜ ਜਾਵੇਗਾ। ਵਿਗਿਆਨੀਆਂ ਨੇ ਇਸਨੂੰ ਇਸ ਤਰੀਕੇ ਨਾਲ ਬਣਾਇਆ ਹੈ ਕਿ ਇਹ ਸੁੰਗੜ ਕੇ ਹੀ ਆਪਣੇ ਸਹੀ ਪ੍ਰੋਫ਼ਾਈਲ ਵਿੱਚ ਆਵੇ। ਇਸ ਵਾਸਤੇ ਗੋਰਡਨ ਪੁਲਾੜ ਕੇਂਦਰ ਵਿੱਚ ਦੂਰਬੀਨ 'ਤੇ ਕਈ ਪ੍ਰਯੋਗ ਕੀਤੇ ਗਏ ਅਤੇ ਅੰਤਿਮ ਪ੍ਰੋਫ਼ਾਈਲ 'ਤੇ ਪਹੁੰਚਿਆ ਗਿਆ। ਬਹੁਤ ਵੱਡਾ ਆਕਾਰ ਹੋਣ ਕਰਕੇ ਇਸਨੂੰ ਕਾਗਜ਼ ਵਾਂਗ ਤਹਿ ਕਰਕੇ ਰਾਕੇਟ ਵਿੱਚ ਰੱਖਿਆ ਜਾਵੇਗਾ ਅਤੇ ਪੁਲਾੜ ਵਿੱਚ ਜਾਣ ਤੋਂ ਬਾਅਦ ਖੋਲ੍ਹਿਆ ਜਾਵੇਗਾ। ਦੂਰਬੀਨ ਦੀਆਂ 126 ਮੋਟਰਾਂ ਇਨ੍ਹਾਂ ਭਾਗਾਂ ਨੂੰ ਆਪਣੇ ਸਹੀ ਸਥਾਨ 'ਤੇ ਰੱਖਣ ਲਈ ਅਤੇ ਲੋੜ ਪੈਣ 'ਤੇ ਥੋੜ੍ਹੇ ਬਹੁਤ ਬਦਲਾਅ ਕਰਨ ਲਈ ਵਰਤੀਆਂ ਜਾਣਗੀਆਂ।

ਵੈੱਬ ਦੂਰਬੀਨ ਦੇ ਮੁੱਖ ਉਦੇਸ਼ ਬਿਗ ਬੈਂਗ ਤੋਂ ਬਾਅਦ ਬਣੇ ਪਹਿਲੇ ਤਾਰਿਆਂ ਅਤੇ ਅਕਾਸ਼ ਗੰਗਾਵਾਂ ਨੂੰ ਦੇਖਣਾ, ਅਕਾਸ਼ ਗੰਗਾਵਾਂ ਦੇ ਬਣਨ ਅਤੇ ਵਿਕਾਸ ਦੀ ਪਰਕਿਰਿਆ ਦਾ ਅਧਿਐਨ ਕਰਨਾ ਅਤੇ ਤਾਰਿਆਂ ਤੇ ਗ੍ਰਹਿਆਂ ਦੇ ਬਣਨ ਦੇ ਤਰੀਕੇ ਦਾ ਅਧਿਐਨ ਕਰਨਾ ਹੈ। ਇਹ ਕੰਮ ਇਨਫ਼ਰਾ-ਰੈੱਡ ਰੋਸ਼ਨੀ ਨਾਲ ਜ਼ਿਆਦਾ ਵਧੀਆ ਤਰੀਕੇ ਨਾਲ ਹੋ ਸਕਦਾ ਹੈ। ਇਸੇ ਲਈ ਵੈੱਬ ਬ੍ਰਹਿਮੰਡ ਨੂੰ ਘੋਖਣ ਲਈ ਮੁੱਖ ਤੌਰ 'ਤੇ ਇਨਫਰਾ-ਰੈੱਡ ਸਪੈਕਟ੍ਰਮ (0.6-28 ਮਾਇਕ੍ਰੋਮੀਟਰ) ਦੀ ਵਰਤੋਂ ਕਰੇਗੀ ਜਦਕਿ ਹੱਬਲ ਮੁੱਖ ਤੌਰ 'ਤੇ ਦ੍ਰਿਸ਼ਮਾਨ (Visible) ਅਤੇ ਪਰਾਬੈਂਗਣੀ ਸਪੈਕਟ੍ਰਮ ਦੀ ਵਰਤੋਂ ਕਰਦੀ ਹੈ। ਵੈੱਬ ਵਿੱਚ ਨਜ਼ਦੀਕ ਇਨਫ਼ਰਾ-ਰੈੱਡ ਅਤੇ ਮੱਧ ਇਨਫ਼ਰਾ-ਰੈੱਡ ਸਪੈਕਟ੍ਰਮ ਦੇ ਕੈਮਰੇ ਅਤੇ ਸਪੈਕਟਰੋਮੀਟਰ ਲੱਗੇ ਹੋਏ ਹਨ। ਬ੍ਰਹਿਮੰਡ ਦੇ

ਫੈਲਾਓ ਕਰਕੇ ਮੁਢਲੇ ਤਾਰਿਆਂ ਅਤੇ ਅਕਾਸ਼ ਗੰਗਾਵਾਂ ਤੋਂ ਆਉਣ ਵਾਲੀ ਰੋਸ਼ਨੀ, ਜੋ ਕਿ ਪਰਾਬੈਂਗਣੀ ਤੇ ਦ੍ਰਿਸ਼ਮਾਨ ਸਪੈਕਟ੍ਰਮ ਵਿੱਚ ਪੈਦਾ ਹੁੰਦੀ ਹੈ, ਰੈੱਡ ਸ਼ਿਫਟ (ਡੌਪਲਰ ਪ੍ਰਭਾਵ) ਹੋ ਕੇ ਇਨਫਰਾ-ਰੈੱਡ ਵਿੱਚ ਬਦਲ ਜਾਂਦੀ ਹੈ। ਆਪਣੀ ਇਨਫ਼ਰਾ-ਰੈੱਡ ਕਾਬਲੀਅਤ ਕਰਕੇ ਵੈੱਬ ਮੁਢਲੀਆਂ ਅਕਾਸ਼ ਗੰਗਾਵਾਂ ਅਤੇ ਤਾਰਿਆਂ ਨੂੰ ਪੈਦਾ ਹੁੰਦੇ, ਵਿਕਸਿਤ ਹੁੰਦੇ ਅਤੇ ਇੱਕ ਦੂਜੇ ਵਿੱਚ ਮਿਲਦੇ ਹੋਏ ਦੇਖ ਸਕੇਗੀ ।

ਦੂਰ ਸਥਿਤ ਅਕਾਸ਼ ਗੰਗਾਵਾਂ ਅਤੇ ਖਾਸ ਕਰਕੇ ਇਨ੍ਹਾਂ ਦੇ ਕੇਂਦਰ ਧੂੜ ਦੇ ਕਣਾਂ ਦੇ ਪਿੱਛੇ ਲੁਕੇ ਹੁੰਦੇ ਹਨ। ਇਨਫਰਾ-ਰੈੱਡ ਕਿਰਨਾਂ ਧੂੜ ਨੂੰ ਚੀਰ ਕੇ ਬਾਹਰ ਆਉਣ ਵਿੱਚ ਸਮਰੱਥ ਹਨ। ਇਸ ਕਰਕੇ ਇਨਫਰਾ-ਰੈੱਡ ਕਿਰਨਾਂ ਵਰਤ ਕੇ ਹੀ ਅਸੀਂ ਇਨ੍ਹਾਂ ਅਕਾਸ਼ ਗੰਗਾਵਾਂ ਨੂੰ ਦੇਖ ਸਕਦੇ ਹਾਂ। ਉਦਾਹਰਣ ਲਈ ਨਾਲ ਦਿੱਤੀ ਤਸਵੀਰ ਵਿੱਚ ਤੁਸੀਂ "ਉਤਪਤੀ ਦੇ ਥੰਮ" ਨਾਮ ਦੇ ਨੇਬੂਲਾ ਦੀਆਂ ਤਸਵੀਰਾਂ ਦ੍ਰਿਸ਼ਮਾਨ ਅਤੇ ਇਨਫਰਾ-ਰੈੱਡ ਸਪੈਕਟ੍ਰਮ ਵਿੱਚ ਦੇਖ ਸਕਦੇ ਹੋ। ਇਨਫਰਾ-ਰੈੱਡ ਸਪੈਕਟ੍ਰਮ ਦੀ ਤਸਵੀਰ ਵਿੱਚ ਦਿਖਣ ਵਾਲੇ ਤਾਰੇ ਕਿਤੇ ਵੱਧ ਹਨ।


Visible WFC3 2015


Infrared WFC3 2015

ਸਾਡੇ ਸੌਰ ਮੰਡਲ ਵਿੱਚ ਝਾਤੀ ਮਾਰੀਏ ਤਾਂ ਇਸਦੀ ਕਾਈਪਰ ਪੱਟੀ ਦੀਆਂ ਵਸਤਾਂ, ਜੋ ਕਿ ਸੂਰਜ ਤੋਂ ਬਹੁਤ ਦੂਰ ਹੋਣ ਕਰਕੇ ਦਿਖਾਈ ਨਹੀਂ ਦਿੰਦੀਆਂ, ਵੀ ਇਨਫਰਾ-ਰੈੱਡ ਕਿਰਨਾਂ ਛੱਡਦੀਆਂ ਹਨ। ਵੈੱਬ ਦੇ ਨਾਲ ਇਨ੍ਹਾਂ ਵਸਤਾਂ ਦਾ ਵੀ ਬਰੀਕੀ ਨਾਲ ਅਧਿਐਨ ਕੀਤਾ ਜਾ ਸਕੇਗਾ। ਧਰਤੀ 'ਤੇ ਲਾਈਆਂ ਗਈਆਂ ਇਨਫਰਾ-ਰੈੱਡ ਦੂਰਬੀਨਾਂ ਨਾਲ ਅਕਾਸ਼ ਨੂੰ ਵਾਚਣਾ ਬਹੁਤ ਔਖਾ ਹੈ ਕਿਉਂਕਿ ਧਰਤੀ ਦੇ ਵਾਯੂਮੰਡਲ ਵਿੱਚ ਮੌਜੂਦ ਪਾਣੀ, ਕਾਰਬਨ ਡਾਈਆਕਸਾਈਡ ਅਤੇ ਮੀਥੇਨ ਇਨਫਰਾ-ਰੈੱਡ ਕਿਰਨਾਂ ਨੂੰ ਸੋਖ ਲੈਂਦੇ ਹਨ।

ਪਰ ਇਨਫਰਾ-ਰੈੱਡ ਦੂਰਬੀਨ ਦੀ ਇੱਕ ਹੋਰ ਦਿੱਕਤ ਹੈ। ਆਮ ਤਾਪਮਾਨ 'ਤੇ ਰੱਖੀ ਕੋਈ ਵੀ ਚੀਜ਼, ਏਥੋਂ ਤੱਕ ਕਿ ਦੂਰਬੀਨ ਖ਼ੁਦ ਵੀ, ਇਨਫਰਾ-ਰੈੱਡ ਕਿਰਨਾਂ ਛੱਡਦੀ ਹੈ। ਇਹ ਕਿਰਨਾਂ ਦੂਰਬੀਨ ਨੂੰ ਅੰਨ੍ਹੀ ਕਰ ਦੇਣਗੀਆਂ ਅਤੇ ਦੂਰਬੀਨ ਕੁੱਝ ਵੀ ਦੇਖ ਨਹੀਂ ਸਕੇਗੀ। ਇਸ ਤੋਂ ਬਚਾਅ ਲਈ ਵੈੱਬ ਦੂਰਬੀਨ ਦਾ ਤਾਪਮਾਨ 25 ਕੈਲਵਿਨ (-248 ਡਿਗਰੀ ਸੈਂਟੀਗ੍ਰੇਡ) ਦੇ ਆਸ ਪਾਸ ਰੱਖਿਆ ਜਾਵੇਗਾ। ਸੂਰਜ, ਧਰਤੀ ਅਤੇ ਚੰਦਰਮਾ ਤੋਂ ਆਉਣ ਵਾਲੀ ਗਰਮੀ ਤੋਂ ਬਚਣ ਲਈ ਵੈੱਬ 'ਤੇ 22×12 ਮੀਟਰ ਦੀ ਇੱਕ ਤਾਪ ਰੋਧੀ ਢਾਲ ਵਰਤੀ ਗਈ ਹੈ।

ਵੈੱਬ ਧਰਤੀ ਤੋਂ ਲਗਪਗ 15 ਲੱਖ ਕਿਲੋਮੀਟਰ ਦੂਰ ਇੱਕ ਲੈਗਰਾਂਜ ਬਿੰਦੂ L2 'ਤੇ ਸੂਰਜ ਦੁਆਲੇ ਚੱਕਰ ਲਾਵੇਗੀ। ਹੱਬਲ ਧਰਤੀ ਤੋਂ 570 ਕਿਲੋਮੀਟਰ ਦੀ ਦੂਰੀ 'ਤੇ ਧਰਤੀ ਦੁਆਲੇ ਚੱਕਰ ਲਾਉਂਦੀ ਹੈ। L2 'ਤੇ ਰਹਿੰਦਿਆਂ ਵੈੱਬ, ਸੂਰਜ ਦੁਆਲੇ ਚੱਕਰ ਕੱਟਣ ਲਈ ਧਰਤੀ ਜਿੰਨਾਂ ਹੀ ਸਮਾਂ ਲਾਵੇਗੀ ਸੋ ਇਹ ਧਰਤੀ ਦੇ ਸਬੰਧ ਵਿੱਚ ਹਮੇਸ਼ਾ ਸਥਿਰ ਰਹੇਗੀ। L2 'ਤੇ ਹੋਣ ਕਰਕੇ ਸੂਰਜ, ਧਰਤੀ ਅਤੇ ਚੰਨ ਇਸਦੇ ਇੱਕੋ ਪਾਸੇ ਹੋਣਗੇ ਅਤੇ ਇਸਦੀ ਗਰਮੀ ਨੂੰ ਤਾਪ ਰੋਧੀ ਢਾਲ ਰੋਕੇਗੀ। ਇਸ ਤਰ੍ਹਾਂ ਨਾਲ ਦੂਰਬੀਨ ਦਾ ਤਾਪਮਾਨ ਸਥਿਰ ਅਤੇ ਕਾਬੂ ਹੇਠ ਰਹੇਗਾ। ਪਰ ਏਨੀ ਦੂਰ ਹੋਣ ਕਰਕੇ ਇਸ 'ਤੇ ਹੱਬਲ ਵਾਂਗ ਕੋਈ ਮੁਰੰਮਤ ਨਹੀਂ ਕੀਤੀ ਜਾ ਸਕੇਗੀ। ਇਸਨੂੰ ਆਪਣੀ ਸਥਿਤੀ L2 'ਤੇ ਬਣਾਈ ਰੱਖਣ ਲਈ ਥੋੜ੍ਹੇ-ਥੋੜ੍ਹੇ ਵਕਫ਼ੇ ਬਾਅਦ ਇਸ ਵਿੱਚ ਭਰੇ ਬਾਲਣ ਦੀ ਵਰਤੋਂ ਵੀ ਕਰਨੀ ਪਏਗੀ। ਇਹੀ ਬਾਲਣ ਇਸਦੀ ਉਮਰ ਨਿਰਧਾਰਿਤ ਕਰੇਗਾ। ਬਾਲਣ ਖਤਮ ਹੋਣ 'ਤੇ ਇਹ ਦੂਰਬੀਨ ਆਪਣੇ ਪੰਧ ਤੋਂ ਭਟਕ ਜਾਵੇਗੀ। ਵੈੱਬ ਦਾ ਜੀਵਨ ਕਾਲ ਵਿਗਿਆਨੀਆਂ ਵੱਲੋਂ 10 ਸਾਲ ਅਨੁਮਾਨਿਆ ਗਿਆ ਹੈ।

ਅੱਗੇ ਚਲਦਿਆਂ ਅਸੀਂ ਗੱਲ ਕਰਦੇ ਹਾਂ ਕਿ ਇਹ ਦੂਰਬੀਨ ਭੂਤਕਾਲ ਵਿੱਚ ਕਿੰਨਾ ਸਮਾਂ ਪਿੱਛੇ ਦੇਖ ਸਕਦੀ ਹੈ? ਪੜ੍ਹਨ ਨੂੰ ਗੱਲ ਅਜੀਬ ਲੱਗ ਸਕਦੀ ਹੈ, ਪਰ ਕਿਉਂਕਿ ਦੂਰ ਦੁਰਾਡੇ ਤੋਂ ਪ੍ਰਕਾਸ਼ ਨੂੰ ਸਾਡੇ ਤੱਕ ਪਹੁੰਚਣ ਲਈ ਸਮਾਂ ਲਗਦਾ ਹੈ, ਜਿੰਨਾਂ ਦੂਰ ਅਸੀਂ ਦੇਖਦੇ ਹਾਂ ਓਨਾ ਹੀ ਸਮੇਂ ਵਿੱਚ ਪਿੱਛੇ ਦੇਖਦੇ ਹਾਂ। ਸਾਡਾ ਬ੍ਰਹਿਮੰਡ 13.7 ਅਰਬ ਸਾਲ ਪੁਰਾਣਾ ਹੈ। ਹੱਬਲ ਲਗਪਗ 12.7 ਅਰਬ ਸਾਲ ਪਿੱਛੇ ਤੱਕ ਦੇਖ ਸਕਦੀ ਹੈ। ਉਸ ਸਮੇਂ ਅਕਾਸ਼ ਗੰਗਾਵਾਂ ਆਪਣੇ ਬਚਪਨ ਵਿੱਚ ਸਨ। ਪਰ ਆਪਣੀ ਇਨਫਰਾ-ਰੈੱਡ ਕਾਬਲੀਅਤ ਅਤੇ ਵੱਡੇ ਆਕਾਰ ਕਰਕੇ ਵੈੱਬ ਦੂਰਬੀਨ 13.4 ਅਰਬ ਸਾਲ ਤੱਕ ਪਿੱਛੇ ਦੇਖ ਸਕੇਗੀ। ਇਹ ਉਹ ਸਮਾਂ ਹੈ ਜਦੋਂ ਅਕਾਸ਼ ਗੰਗਾਵਾਂ ਪੈਦਾ ਹੀ

ਹੋਈਆਂ ਸਨ ਜਾਂ ਹੋ ਰਹੀਆਂ ਸਨ। ਇਹ ਸਾਡੀ ਬ੍ਰਹਿਮੰਡ ਬਾਰੇ ਸਮਝ ਨੂੰ ਬਹੁਤ ਅੱਗੇ ਤੱਕ ਲੈ ਕੇ ਜਾਵੇਗਾ।

ਇਸਤੋਂ ਇਲਾਵਾ ਵਿਗਿਆਨੀ ਮੁੱਢਲੇ ਬ੍ਰਹਿਮੰਡ ਦੇ ਉਸ ਵਰਤਾਰੇ ਨੂੰ ਵੀ ਸਮਝਣ ਦੀ ਕੋਸ਼ਿਸ਼ ਕਰਨਗੇ ਜਿਸ ਕਰਕੇ ਸ਼ੁਰੂਆਤੀ ਚਾਰਜ ਰਹਿਤ ਗੈਸ ਨਾਲ ਭਰਿਆ ਅਪਾਰਦਰਸ਼ੀ ਬ੍ਰਹਿਮੰਡ ਆਇਓਨਈਜ਼ ਹੋ ਕੇ ਪਾਰਦਰਸ਼ੀ ਹੋ ਗਿਆ। ਡਾਰਕ ਮਾਦੇ ਦੀ ਉਤਪਤੀ ਬਾਰੇ ਵੀ ਵੈੱਬ ਦੁਆਰਾ ਜਾਨਣ ਦੀ ਕੋਸ਼ਿਸ਼ ਕੀਤੀ ਜਾਏਗੀ।

ਹੱਬਲ ਵਾਂਗ ਵੈੱਬ ਦੂਰਬੀਨ ਦੀ ਵਰਤੋਂ ਲਈ ਕੋਈ ਵੀ ਅਰਜ਼ੀ ਦੇ ਸਕੇਗਾ। ਹਰੇਕ ਸਾਲ ਇਹ ਅਰਜ਼ੀਆਂ ਖਗੋਲ ਵਿਗਿਆਨੀਆਂ ਦੀ ਇੱਕ ਕਮੇਟੀ ਵਿਚਾਰੇਗੀ ਅਤੇ ਚੁਣੇ ਗਏ ਲੋਕ ਇਸਦੀ ਵਰਤੋਂ ਕਰ ਸਕਣਗੇ। ਇਸ ਤੋਂ ਇਲਾਵਾ ਵੈੱਬ ਨੂੰ ਬਣਾਉਣ ਵਿੱਚ ਯੋਗਦਾਨ ਪਾਉਣ ਵਾਲੇ ਵਿਗਿਆਨੀਆਂ ਨੂੰ ਅਲੱਗ ਤੋਂ ਰੱਖਿਅਤ ਸਮਾਂ ਖਾਸ ਤੌਰ ’ਤੇ ਦਿੱਤਾ ਜਾਵੇਗਾ।

50 ਕਰੋੜ ਡਾਲਰ ਦੇ ਮੁੱਢਲੇ ਅਨੁਮਾਨ ਵਾਲੀ ਇਹ ਦੂਰਬੀਨ ਦਾ ਪ੍ਰੋਜੈਕਟ 1996 ਵਿੱਚ ਸ਼ੁਰੂ ਕੀਤਾ ਗਿਆ ਸੀ ਅਤੇ ਇਸਨੂੰ 2007 ਵਿੱਚ ਪੂਰਾ ਕਰਨ ਦਾ ਟੀਚਾ ਸੀ। ਪਰ ਫਿਰ ਇਸ ਵਿੱਚ ਬਹੁਤ ਸਾਰੀਆਂ ਦੇਰੀਆਂ ਹੋਈਆਂ, 2005 ਵਿੱਚ ਵੱਡੇ ਬਦਲਾਅ ਆਏ ਤੇ ਅਖੀਰਕਾਰ ਇਹ 2016 ਵਿੱਚ ਬਣ ਕੇ ਤਿਆਰ ਹੋਇਆ। ਉਸਤੋਂ ਬਾਅਦ ਇਸਦੇ ਪਰੀਖਣ ਸ਼ੁਰੂ ਹੋਏ ਅਤੇ ਉਨ੍ਹਾਂ ਵਿੱਚ ਆਈਆਂ ਦਿੱਕਤਾਂ ਨੇ ਇਸਨੂੰ ਹੋਰ ਪਿੱਛੇ ਪਾ ਦਿੱਤਾ। ਅਖੀਰਕਾਰ 10 ਅਰਬ ਡਾਲਰ ਦੀ ਲਾਗਤ ਵਾਲੀ ਇਹ ਦੂਰਬੀਨ ਹੁਣ ਪੂਰੀ ਤਰ੍ਹਾਂ ਤਿਆਰ ਹੈ ਅਤੇ 18 ਦਸੰਬਰ 2021 ਨੂੰ ਪੁਲਾੜ ਵਿੱਚ ਦਾਗੀ ਗਈ। ਇਸਦੇ ਏਨੇ ਜ਼ਿਆਦਾ ਵੱਧ ਬਜਟ ਕਰਕੇ ਇਸਨੂੰ ਕਈ ਵਿਗਿਆਨੀਆਂ ਦੀ ਆਲੋਚਨਾ ਦਾ ਸਾਹਮਣਾ ਵੀ ਕਰਨਾ ਪਿਆ, ਜਿਨ੍ਹਾਂ ਦਾ ਕਹਿਣਾ ਸੀ ਕਿ ਇਸ ਕਰਕੇ ਉਨ੍ਹਾਂ ਦੇ ਫੰਡ ਘਟਾ ਦਿੱਤੇ ਗਏ ਹਨ। ਮਸ਼ਹੂਰ ਵਿਗਿਆਨ ਰਸਾਲੇ ‘ਨੇਚਰ’ ਨੇ ਤਾਂ ਇਸਨੂੰ “ਖਗੋਲ ਵਿਗਿਆਨ ਨੂੰ ਖਾ ਜਾਣ ਵਾਲੀ ਦੂਰਬੀਨ” ਤੱਕ ਕਹਿ ਦਿੱਤਾ ਸੀ।

ਆਪਣੀ ਵਧੀ ਕਾਬਲੀਅਤ ਅਤੇ ਆਕਾਰ ਨਾਲ ਇਹ ਦੂਰਬੀਨ ਸਾਨੂੰ ਸਮੇਂ ਦੇ ਸ਼ੁਰੂਆਤੀ ਦੌਰ ਨੂੰ ਹੋਰ ਨੇੜੇ ਤੋਂ ਤੱਕਣ ਦੇ ਯੋਗ ਬਣਾਏਗੀ। ਇਹ ਹੱਬਲ ਦੁਆਰਾ ਕੀਤੇ ਕੰਮ ਨੂੰ ਅੱਗੇ ਵਧਾਏਗੀ ਅਤੇ ਸਾਡੀ ਬ੍ਰਹਿਮੰਡ ਬਾਰੇ ਜਾਣਕਾਰੀ ਵਿੱਚ ਹੋਰ ਵਾਧਾ ਕਰੇਗੀ।

**ਵਿਗਿਆਨੀ/ਇੰਜੀਨੀਅਰ-ਇਸਰੋ, ਤ੍ਰਿਵੇਂਦ੍ਰਮ**
**9995765095**

## ਦਿਨ .... ਜੋ ਇਤਿਹਾਸ ਬਣੇ

5 **ਸਤੰਬਰ** : ਕੌਮੀ ਅਧਿਆਪਕ ਦਿਵਸ

8 **ਸਤੰਬਰ** : ਜਨਮ ਰੂਸੀ ਲੇਖਕ ਰਸੂਲ ਹਮਜਾਤੋਵ (ਲੇਖਕ ਵਿਸ਼ਵ ਪ੍ਰਸਿੱਧ ਕਿਤਾਬ ‘ਮੇਰਾ ਦਾਗਿਸਤਾਨ’) (1923)

8 **ਸਤੰਬਰ** : ਕੌਮਾਂਤਰੀ ਸਾਖਰਤਾ ਦਿਵਸ

**9 ਸਤੰਬਰ** : ਚੀਨ ਦੇ ਕਮਿਊਨਿਸਟ ਆਗੂ ਮਾਓ-ਜੇ-ਤੁੰਗ ਦੀ ਮੌਤ (1976)

**9 ਸਤੰਬਰ** : ਜਨਮ ਮਹਾਨ ਰੂਸੀ ਲੇਖਕ ਲੀਓ ਟਾਲਸਟਾਏ (1828)

13 **ਸਤੰਬਰ** : ਸ਼ਹੀਦ ਜਤਿੰਦਰ ਨਾਥ ਦਾਸ ਦੀ ਜੇਲ੍ਹ ’ਚ ਭੁੱਖ ਹੜਤਾਲ ਦੇ 63ਵੇਂ ਦਿਨ ਸ਼ਹੀਦੀ (1929)।

16 **ਸਤੰਬਰ** : ਸੰਸਾਰ ਓਜ਼ੋਨ ਦਿਵਸ

16 **ਸਤੰਬਰ** : ਪ੍ਰਮਾਣੂ ਸਿਧਾਂਤ ਦੇਣ ਵਾਲੇ ਵਿਗਿਆਨੀ ਜੋਹਨ ਡਾਲਟਨ ਦਾ ਜਨਮ (1766)

16 **ਸਤੰਬਰ** : ਜਨਮ (ਨਾਟਕਕਾਰ ਗੁਰਸ਼ਰਨ ਸਿੰਘ) (1929)

18 **ਸਤੰਬਰ** : ਡਾ. ਅਬਰਾਹਮ ਟੀ. ਕਾਵੂਰ ਦੀ ਮੌਤ (1978)

23 **ਸਤੰਬਰ** : ਨੈਪਚੂਨ ਗ੍ਰਹਿ ਦੀ ਖੋਜ (1846)

28 **ਸਤੰਬਰ** : ਜਨਮ ਦਿਨ ਸ਼ਹੀਦ ਭਗਤ ਸਿੰਘ (1907)

**9 ਅਕਤੂਬਰ** : ਇਨਕਲਾਬੀ ਚੀ ਗੁਵੇਰਾ ਦਾ ਬੋਲੀਵੀਆ ਵਿੱਚ ਕਤਲ (1967)

16 **ਅਕਤੂਬਰ** : ਵਿਸ਼ਵ ਖੁਰਾਕ ਦਿਵਸ

16 **ਅਕਤੂਬਰ** : ਭਾਰਤੀ ਮੂਲ ਦੇ ਵਿਗਿਆਨੀ ਹਰਗੋਬਿੰਦ ਖੁਰਾਨਾ ਨੇ ਨੋਬਲ ਇਨਾਮ ਹਾਸਲ ਕੀਤਾ (1968)

**ਸੋਧ**

ਤਰਕਸ਼ੀਲ ‘ਜੁਲਾਈ-ਅਗਸਤ 2022’ ਵਿਚ ਵਿਰਾਸਤ ਕਾਲਮ ਅਧੀਨ ਛਪੇ ਲੇਖ ‘ਪਗੜੀ ਸੰਭਾਲ ਜੱਟਾ ਲਹਿਰ ਦੇ ਆਗੂ -ਅਜੀਤ ਸਿੰਘ’ ਦੇ ਪੰਨਾ 22 ’ਤੇ ਗਲਤ ਛਪੇ ਵਾਕ “ਕਿਸ਼ਨ ਸਿੰਘ ਅਤੇ ਸਵਰਨ ਸਿੰਘ (ਅਜੀਤ ਸਿੰਘ ਦੇ ਚਾਚਾ)” ਨੂੰ “ਕਿਸ਼ਨ ਸਿੰਘ ਅਤੇ ਸਵਰਨ ਸਿੰਘ (ਅਜੀਤ ਸਿੰਘ ਦੇ ਭਰਾ)” ਪੜ੍ਹਿਆ ਜਾਵੇ ਜੀ। ਇਹ ਸੋਧ ਕਰਨ ਲਈ ਅਦਾਰੇ ਨੂੰ ਸੂਚਿਤ ਕਰਨ ’ਤੇ ਸੁਸਾਇਟੀ ਦੇ ਸੀਨੀਅਰ ਆਗੂ ਅਤੇ ਇਕਾਈ ਦਿੜਬਾ ਦੇ ਮੁਖੀ ਨਾਇਬ ਸਿੰਘ ਰਟੋਲਾ ਜੀ ਦਾ ਬਹੁਤ ਬਹੁਤ ਧੰਨਵਾਦ।

**– ਅਦਾਰਾ ‘ਤਰਕਸ਼ੀਲ’**

# ਕ੍ਰਾਂਤੀਕਾਰੀ ਵਿਸ਼ਵ ਨਾਥ ਵੈਸ਼ਮਪਾਇਨ



ਸੁਧੀਰ ਵਿਦਿਆਰਥੀ

ਬਾਂਦਾ ਵਿਚ ਕ੍ਰਾਂਤੀਕਾਰੀ ਵਿਸ਼ਵ ਨਾਥ ਵੈਸ਼ਮਪਾਇਨ ਦੀ ਖੋਜ ਕਰਨਾ ਸਾਡੇ ਲਈ ਬਹੁਤ ਔਖਾ ਹੈ। ਇੱਥੇ ਸ਼ਹੀਦ ਚੰਦਰ ਸ਼ੇਖਰ ਆਜ਼ਾਦ ਦੇ ਇਸ ਨੇੜਲੇ ਵਿਸ਼ਵਾਸ ਯੋਗ ਸਾਥੀ ਨੂੰ ਕੋਈ ਨਹੀਂ ਜਾਣਦਾ। ਉਹਨਾਂ ਦਾ ਜਨਮ 28 ਨਵੰਬਰ 1910 ਨੂੰ ਇਸੇ ਬਸਤੀ ਵਿਚ ਹੋਇਆ ਸੀ, ਜਦ ਉਹਨਾਂ ਦੇ ਪਿਤਾ ਚਿਕਿਤਸਾ ਵਿਭਾਗ ਵਿਚ ਨੌਕਰੀ ਦੇ ਸਿਲਸਿਲੇ ਵਿਚ ਇਸ ਜ਼ਿਲ੍ਹੇ ਦੇ ਕਰਵੀ ਕਸਬੇ ਤੋਂ ਆ ਕੇ ਇੱਥੇ ਵਸ ਗਏ ਸੀ। ਉਹਨਾਂ ਦਾ ਪਰਿਵਾਰ, ਮਹਾਰਾਸ਼ਟਰ ਦਾ ਸੀ। ਉਹਨਾਂ ਦੇ ਪੂਰਵਜ ਕਾਲਿੰਜਰ ਯੁੱਧ ਦੇ ਸਮੇਂ ਪੇਸ਼ਵਾਵਾਂ ਦੇ ਨਾਲ ਕਰਵੀ ਚਲੇ ਆਏ, ਜਿੱਥੇ ਅੱਜ ਵੀ ਉਹਨਾਂ ਦਾ ਮਕਾਨ ਹੈ। ਇੱਥੇ ਰਹਿਣ ਵਾਲੀ ਇਕ ਮਰਾਠੀ ਔਰਤ ਜੋਗ ਨੇ ਸਾਨੂੰ ਦੱਸਿਆ ਕਿ ਵੈਸ਼ਮਪਾਇਨ ਦੇ ਪਰਿਵਾਰ ਦੀ ਬਹੁਤ ਪਹਿਲਾਂ ਇੱਥੇ ਆਉਣ ਦੀ ਉਸ ਨੂੰ ਯਾਦ ਹੈ।



ਵਿਸ਼ਵ ਨਾਥ ਵੈਸ਼ਮਪਾਇਨ ਅਤੇ ਉਹਨਾਂ ਦੀ ਜੀਵਨ ਸਾਥਣ ਲਲਿਤਾ

ਵੈਸ਼ਮਪਾਇਨ ਜੀ ਦੀ ਸ਼ੁਰੂਆਤੀ ਸਿੱਖਿਆ ਬਾਂਦਾ ਵਿਚ ਹੋਈ। ਇੱਥੇ ਉਹ ਕਿਸ ਮਕਾਨ ਵਿਚ ਰਹਿੰਦੇ ਸਨ, ਇਸ ਦਾ ਕੋਈ ਅਤਾ-ਪਤਾ ਸਾਨੂੰ ਭਾਲਣ 'ਤੇ ਵੀ ਨਹੀਂ ਮਿਲਿਆ। ਪਿਤਾ ਦੀ ਬਦਲੀ ਝਾਂਸੀ ਹੋਣ 'ਤੇ ਉੱਥੋਂ ਦੀ ਸਰਸਵਤੀ ਪਾਠਸ਼ਾਲਾ ਵਿਚ ਉਹਨਾਂ ਨੂੰ ਦਾਖਲ ਕਰਵਾਇਆ ਗਿਆ। ਝਾਂਸੀ ਵਿਚ ਵੈਸ਼ਮਪਾਇਨ ਜੀ ਨੂੰ ਮਾਸਟਰ ਰੁਦਰ ਨਰਾਇਣ ਦਾ ਸਾਥ ਮਿਲਿਆ ਅਤੇ ਉਹ ਕ੍ਰਾਂਤੀਕਾਰੀ ਦਲ ਦੇ ਨੇੜੇ ਹੋ ਗਏ। ਸੰਨ 1925 ਦੇ ਕਾਕੋਰੀ ਟ੍ਰੇਨ ਐਕਸ਼ਨ ਦੇ ਬਾਅਦ ਰੂਪੋਸ਼ੀ ਦੇ ਦਿਨਾਂ ਵਿਚ ਆਜ਼ਾਦ ਦਾ ਕੇਂਦਰ ਝਾਂਸੀ ਅਤੇ ਉਸ ਦੇ ਆਲੇ ਦੁਆਲੇ ਦਾ ਇਲਾਕਾ ਬਣਿਆ। ਉਹਨਾਂ ਦਿਨਾਂ ਵਿਚ ਸ਼ਚਿੰਦਰ ਨਾਥ ਬਖਸ਼ੀ ਮੁਕਰਿਆਨਾ ਮੁਹੱਲੇ ਵਿੱਚ ਰਹਿ ਕੇ ਸੰਗਠਨ ਦਾ ਕੰਮ ਵੇਖ ਰਹੇ ਸੀ। ਉਹਨਾਂ ਨੇ ਹੀ ਆਜ਼ਾਦ ਨਾਲ ਵੈਸ਼ਮਪਾਇਨ ਦੀ ਜਾਣ ਪਛਾਣ ਕਰਾਈ। ਕ੍ਰਾਂਤੀਕਾਰੀ ਦਲ ਵਿਚ ਵੈਸ਼ਮਪਾਇਨ ਦੇ ਸਰਗਰਮ ਹੋਣ ਦਾ ਨਤੀਜਾ ਇਹ ਹੋਇਆ ਕਿ ਉਹਨਾਂ ਦੇ ਪਿਤਾ ਨੂੰ ਸਰਕਾਰੀ ਨੌਕਰੀ ਛੱਡਣੀ ਪਈ। ਇਸ ਪੀੜਾ ਨਾਲ ਉਹਨਾਂ ਦੀਆਂ ਅੱਖਾਂ ਦੀ ਰੋਸ਼ਨੀ ਵੀ ਚਲੀ ਗਈ।

ਆਜ਼ਾਦ ਨੂੰ ਝਾਂਸੀ ਬਹੁਤ ਪਸੰਦ ਆਈ। ਇਸ ਸ਼ਹਿਰ ਨੇ ਉਹਨਾਂ ਨੂੰ ਲੰਬੇ ਸਮੇਂ ਤੱਕ ਸੁਰੱਖਿਅਤ ਜੀਵਨ ਦਿੱਤਾ ਜਿਸ ਵਿਚ ਮਾਸਟਰ ਰੁਦਰ ਨਰਾਇਣ, ਸਦਾਸ਼ਿਵ ਮਲਕਾਪੁਰਕਰ, ਭਗਵਾਨ ਦਾਸ ਮਾਹੌਰ ਅਤੇ ਵੈਸ਼ਮਪਾਇਨ ਦਾ ਬਹੁਤ ਵੱਡਾ ਹੱਥ ਸੀ। ਇੱਧਰ ਦੀਆਂ ਛੋਟੀਆਂ ਰਿਆਸਤਾਂ ਖਨਿਆਧਾਨਾ, ਦਤੀਆ, ਬਿਜਾਵਰ ਅਤੇ ਭੋਪਾਲ ਵਰਗੇ ਕੇਂਦਰ ਕ੍ਰਾਂਤੀਕਾਰੀ ਦਲ ਦੇ ਸੰਚਾਲਨ ਵਿਚ ਉਹਨਾਂ ਦੇ ਵੱਡੇ ਸਹਿਯੋਗੀ ਬਣੇ। ਕਾਕੋਰੀ ਕੇਸ ਵਿਚ ਫੜ੍ਹ-ਫੜ੍ਹਾਈ ਸਮੇਂ ਵੈਸ਼ਮਪਾਇਨ ਆਪਣੇ ਚਾਚੇ ਦੇ ਘਰ ਪ੍ਰਤਾਪਗੜ੍ਹ ਵਿਚ ਸਨ। ਸਦਾਸ਼ਿਵ ਤੋਂ ਝਾਂਸੀ ਦਾ ਮਾਹੌਲ ਪਤਾ ਲੱਗਦੇ ਹੀ ਉਹ ਗਵਾਲੀਅਰ ਲਈ ਰਵਾਨਾ ਹੋ ਗਏ, ਜਿੱਥੇ ਉਹਨਾਂ ਦੇ ਨਾਨਕੇ ਸਨ। ਇਸ ਸ਼ਹਿਰ ਵਿਚ ਗਜਾਨਨ ਸਦਾਸ਼ਿਵ ਪੋਤਦਾਰ ਸਨ, ਪਰ ਉਹਨਾਂ ਨੂੰ ਮਿਲਣਾ ਔਖਾ ਸੀ। ਇੱਥੇ ਆਜ਼ਾਦ ਆਏ, ਤਾਂ ਵੇਖਦੇ ਹੀ ਉਹਨਾਂ ਨੇ ਵੈਸ਼ਮਪਾਇਨ ਨੂੰ ਕਿਹਾ, "ਹੁਣ ਘਰ-ਬਾਰ ਸਭ ਕੁਝ ਭੁੱਲ ਜਾਵੋ। ਕ੍ਰਾਂਤੀਕਾਰੀ ਦਲ ਵਿਚ ਸਰਗਰਮ ਜੀਵਨ ਦੀ ਇੱਥੋਂ ਸ਼ੁਰੂਆਤ ਹੈ।ਔਕੜਾਂ ਕਦਮ-ਕਦਮ 'ਤੇ ਆਉਣਗੀਆਂ, ਉਹਨਾਂ ਤੋਂ ਘਬਰਾਉਣਾ ਨਹੀਂ।" ਵੈਸ਼ਮਪਾਇਨ ਦੀ ਜਿਸ ਜ਼ਿੰਦਗੀ ਦੀ ਸ਼ੁਰੂਆਤ ਹੋਣ ਵਾਲੀ ਸੀ, ਉਸ ਵਿਚ ਜੋਖ਼ਮ ਸਨ। ਆਜ਼ਾਦ ਦੀ ਅਗਵਾਈ ਵਿਚ ਗਵਾਲੀਅਰ ਦਲ ਦਾ ਕੇਂਦਰ ਬਣ ਗਿਆ। ਇੱਥੇ ਉਹ ਜਨਕਗੰਜ ਮੁਹੱਲੇ ਵਾਲੇ ਘਰ ਵਿਚ ਬੰਬ ਬਣਾਉਂਦੇ। ਇਸ ਸਿਲਸਿਲੇ ਵਿਚ ਗਜਾਨਨ ਅਤੇ ਵੈਸ਼ਮਪਾਇਨ ਪੁਲਿਸ ਦੇ ਹੱਥ ਆ ਗਏ।

ਗਜਾਨਨ ਨੂੰ ਪੁਲਿਸ ਨੇ ਬਹੁਤ ਲਾਲਚ ਦਿੱਤੇ, ਪਰ ਉਹ ਝੁਕੇ ਨਹੀਂ। ਮੁਕੱਦਮੇ 'ਚੋਂ ਦੋਵੇਂ ਰਿਹਾਅ ਹੋ ਗਏ ਪਰ ਵੈਸ਼ਮਪਾਇਨ ਨੂੰ ਕੁੱਝ ਸਮਾਂ ਜੇਲ੍ਹ ਵਿਚ ਬੰਦ ਰੱਖਿਆ ਗਿਆ। ਆਜ਼ਾਦ ਨੇ ਆਪਣਾ ਧਿਆਨ ਹੁਣ ਦੱਖਣ ਵੱਲ ਲਗਾਉਣਾ

ਸ਼ੁਰੂ ਕਰ ਦਿੱਤਾ ਸੀ। ਇਸੇ ਮਕਸਦ ਨਾਲ ਉਹਨਾਂ ਨੇ ਭਗਵਾਨ ਦਾਸ ਮਾਹੌਰ ਅਤੇ ਸਦਾਸ਼ਿਵ ਰਾਵ ਮੁਲਕਾਪੁਰਕਰ ਨੂੰ ਅਕੋਲਾ ਭੇਜਿਆ, ਪਰ ਉਹ ਭੁਸਾਵਲ ਸਟੇਸ਼ਨ 'ਤੇ ਹਥਿਆਰਾਂ ਨਾਲ ਫੜ੍ਹੇ ਗਏ। ਵੈਸ਼ਮਪਾਇਨ ਨੇ ਹੀ ਆਜ਼ਾਦ ਨੂੰ ਅਖ਼ਬਾਰ ਪੜ੍ਹ ਕੇ ਇਹ ਸੂਚਨਾ ਦਿੱਤੀ। ਆਜ਼ਾਦ ਚੌਕੰਨੇ ਹੋ ਗਏ ਅਤੇ ਬੋਲੇ "ਬਚਨ (ਦਲ ਵਿਚ ਵੈਸ਼ਮਪਾਇਨ ਦਾ ਨਾਮ), ਹੁਣ ਰਹਿ ਗਏ ਆਪਾਂ ਦੋ। ਉਹ ਤਾਂ ਗਏ।" ਉਥੋਂ ਵੈਸ਼ਮਪਾਇਨ ਕਿਸੇ ਤਰ੍ਹਾਂ ਕਾਨਪੁਰ ਆਏ। ਭਗਤ ਸਿੰਘ ਅਤੇ ਬਟੁਕੇਸ਼ਵਰ ਦੱਤ ਕੇਂਦਰੀ ਅਸੈਂਬਲੀ ਵਿਚ ਬੰਬ ਸੁੱਟਣ ਦੇ ਬਾਅਦ ਗ੍ਰਿਫਤਾਰ ਹੋ ਚੁੱਕੇ ਸੀ। ਉਹਨਾਂ 'ਤੇ ਲਾਹੌਰ ਸਾਜਿਸ਼ ਕੇਸ ਚੱਲਿਆ, ਤਾਂ ਆਜ਼ਾਦ ਅਤੇ ਵੈਸ਼ਮਪਾਇਨ ਸਮੇਤ ਦਲ ਦੇ ਕਈ ਮੈਂਬਰ ਉਹਨਾਂ ਨੂੰ ਜੇਲ੍ਹ ਵਿਚੋਂ ਛੁਡਾਉਣ ਲਈ ਲਾਹੌਰ ਵਿਚ ਇਕੱਠੇ ਹੋਏ, ਪਰ ਇਸੇ ਕੋਸ਼ਿਸ਼ ਵਿਚ ਭਗਵਤੀ ਚਰਣ ਵੋਹਰਾ ਬੰਬ ਪਰਖ ਕਰਦੇ ਹੋਏ ਰਾਵੀ ਕੰਢੇ ਸ਼ਹੀਦ ਹੋ ਗਏ। ਵੈਸ਼ਮਪਾਇਨ ਉਸ ਘਟਨਾ ਦੇ ਸਭ ਤੋਂ ਵੱਡੇ ਗਵਾਹ ਸਨ। ਉਦੋਂ ਦਿੱਲੀ, ਅਤੇ ਫਿਰ ਕਾਨਪੁਰ ਕ੍ਰਾਂਤੀਕਾਰੀਆਂ ਦਾ ਕੇਂਦਰ ਬਣਿਆ, ਜਿੱਥੇ ਰਾਮ ਚੰਦਰ ਮੁਸੱਦੀ ਦਾ ਘਰ ਆਜ਼ਾਦ ਦੀ ਪਨਾਹ ਸੀ।

ਕਾਨਪੁਰ ਵਿਚ ਸ਼ਾਲੀਗਰਾਮ ਸ਼ੁਕਲ ਦੀ ਸ਼ਹਾਦਤ ਅਤੇ ਦਿੱਲੀ ਕੇਂਦਰ ਦੇ ਕੈਲਾਸ਼ਪਤੀ ਦਾ ਮੁਖ਼ਬਿਰ ਬਣ ਜਾਣਾ ਆਜ਼ਾਦ ਦੇ ਲਈ ਵੱਡਾ ਝਟਕਾ ਸੀ। ਇਸ ਦੌਰਾਨ ਆਜ਼ਾਦ ਅਤੇ ਵੈਸ਼ਮਪਾਇਨ ਇਲਾਹਾਬਾਦ ਅਤੇ ਕਾਨਪੁਰ ਵਿਚ ਆਉਂਦੇ ਜਾਂਦੇ ਰਹੇ, ਪਰ 11 ਫਰਵਰੀ 1931 ਨੂੰ ਕੁਲੀ ਬਾਜ਼ਾਰ ਵਿਚ ਗੱਦਾਰਾਂ ਨੇ ਵੈਸ਼ਮਪਾਇਨ ਨੂੰ ਗ੍ਰਿਫਤਾਰ ਕਰਾ ਦਿੱਤਾ। ਇਸ ਤੋਂ ਲਗਭਗ ਦੋ ਹਫ਼ਤੇ ਬਾਅਦ 27 ਫਰਵਰੀ ਨੂੰ ਇਲਾਹਾਬਾਦ ਵਿਚ ਆਜ਼ਾਦ ਵੀ ਪੁਲਿਸ ਨਾਲ ਸਿੱਧੇ ਯੁੱਧ ਵਿਚ ਮਾਰੇ ਗਏ।

ਵੈਸ਼ਮਪਾਇਨ 'ਤੇ ਦਿੱਲੀ ਸਾਜਿਸ਼ ਕੇਸ ਚੱਲਿਆ। ਇੱਕ ਤਸਵੀਰ ਉਪਲੱਬਧ ਹੈ ਜਿਸ ਵਿਚ 19 ਮਾਰਚ 1939 ਨੂੰ ਦਿੱਲੀ ਤੋਂ ਰਿਹਾਅ ਹੋਣ ਬਾਅਦ ਉਹ ਕ੍ਰਾਂਤੀਕਾਰੀ ਭਵਾਨੀ ਸਹਾਏ ਅਤੇ ਕਾਮਰੇਡ ਜਵਾਲਾ ਪ੍ਰਸਾਦ ਸ਼ਰਮਾ ਨਾਲ ਵਿਖਾਈ ਦੇ ਰਹੇ ਹਨ। ਇਸ ਤੋਂ ਬਾਅਦ ਉਹ ਭਾਵਰਾ (ਮੱਧ ਪ੍ਰਦੇਸ਼) ਜਾ ਕੇ ਆਜ਼ਾਦ ਦੀ ਮਾਂ ਜਗਰਾਨੀ ਦੇਵੀ ਨੂੰ ਮਿਲੇ ਅਤੇ ਉੱਥੋਂ ਮੁੜ ਕੇ ਇੱਕ ਯਾਦਨਾਮਾ ਲਿਖਿਆ। ਉਹਨਾਂ ਨੂੰ ਕਈ ਭਾਸ਼ਾਵਾਂ ਦਾ ਗਿਆਨ ਸੀ। ਜੇਲ੍ਹ ਵਿਚ ਉਹਨਾਂ ਨੇ ਬੰਗਲਾ ਅਤੇ ਮਰਾਠੀ ਕਿਤਾਬਾਂ ਦੇ ਅਨੁਵਾਦ ਵੀ ਕੀਤੇ।

ਬੰਗਲਾ ਲੇਖਿਕਾ ਪ੍ਰਵਾਵਤੀ ਸਰਸਵਤੀ ਦੇ ਦੋ ਨਾਵਲਾਂ ਦਾ ਅਨੁਵਾਦ ਕੀਤਾ। ਪ੍ਰਸਿੱਧ ਮਰਾਠੀ ਨਾਵਲਕਾਰ ਹਰੀ ਨਾਰਾਯਣ ਆਪਟੇ ਦੇ ਇਤਿਹਾਸਕ ਨਾਵਲ "ਉਸ਼ਃ ਕਾਲ" ਦਾ ਉਹਨਾਂ ਵੱਲੋਂ ਕੀਤਾ ਸੰਖੇਪ ਅਤੇ ਅਨੁਵਾਦ ਵੀ "ਮਹਾਰਾਸ਼ਟਰ ਪ੍ਰਭਾਵ" ਵਿਚ ਛਪਿਆ। ਮਰਾਠੀ ਲੇਖਿਕਾ ਗੀਤਾ ਸਾਨੇ ਦੀ ਰਚਨਾ "ਚੰਬਲਚੀ ਦਸਯੂਭੂਮੀ" ਦਾ ਵੀ ਉਹਨਾਂ ਨੇ ਹਿੰਦੀ ਅਨੁਵਾਦ ਕੀਤਾ।

ਵਿਸ਼ਵ ਨਾਥ ਵੈਸ਼ਮਪਾਇਨ ਦਾ ਸਭ ਤੋਂ ਮਹੱਤਵਪੂਰਨ ਕਾਰਜ ਸ਼ਹੀਦ ਚੰਦਰ ਸ਼ੇਖਰ ਆਜ਼ਾਦ ਦੇ ਜੀਵਨ ਅਤੇ ਸ਼ਹਾਦਤ ਦੇ ਰਹੱਸ਼ਾਂ ਤੋਂ ਪਰਦਾ ਚੁੱਕਦੀ ਤਿੰਨ ਭਾਗਾਂ ਵਿਚ ਲਿਖੀ ਉਹਨਾਂ ਦੀ ਵਿਸਥਾਰਤ ਕਿਤਾਬ "ਅਮਰ ਸ਼ਹੀਦ ਚੰਦਰ ਸ਼ੇਖਰ ਆਜ਼ਾਦ" ਹੈ। ਉਹ ਰਾਏਪੁਰ ਅਤੇ ਧਮਤਰੀ ਵਿੱਚ ਵੀ ਰਹੇ। 20 ਅਕਤੂਬਰ 1967 ਨੂੰ ਜਦ ਉਹ ਸਾਡੇ ਤੋਂ ਵਿਛੜੇ, ਤਾਂ ਬਹੁਤ ਘੱਟ ਲੋਕਾਂ ਨੂੰ ਇਹ ਪਤਾ ਸੀ ਕਿ ਉਹ ਚੰਦਰ ਸ਼ੇਖਰ ਆਜ਼ਾਦ ਦੇ ਸਭ ਤੋਂ ਵੱਧ ਵਿਸ਼ਵਾਸ-ਪਾਤਰ ਸਾਥੀ ਸਨ। ਉਹਨਾਂ ਦੀ ਪਤਨੀ ਲਲਿਤਾ ਜੀ ਨੇ ਉਹਨਾਂ ਦਾ ਯਾਦਨਾਮਾ (ਯਾਦਾਂ ਅਧਾਰਿਤ ਕਿਤਾਬ) ਲਿਖਿਆ ਹੈ। ਇਨ੍ਹਾਂ ਦਿਨਾਂ ਵਿਚ ਉਹਨਾਂ ਦੀ ਵੱਡੀ ਬੇਟੀ ਡਾ. ਨੰਦਿਨੀ ਰੈਡੇ ਵੈਸ਼ਮਪਾਇਨ ਵੀ ਉਹਨਾਂ ਦੀਆਂ ਯਾਦਾਂ ਸੰਬੰਧੀ ਲਿਖ ਰਹੀ ਹੈ। **ਪੰਜਾਬੀ ਅਨੁਵਾਦ :ਬਲਬੀਰ ਲੌਂਗੋਵਾਲ**

---

## ਹਮਲਾ

ਸਵੇਰੇ ਪੌਣੇ ਚਾਰ ਵਜੇ  
ਘਰ ਆ  
ਕਿੱਲੀ 'ਤੇ ਟੰਗੀ ਹੀ ਹੈ ਵਰਦੀ।  
ਬਿਮਾਰ ਮਾਂ ਕੋਲ  
ਮੰਜੇ ਦੀ ਬਾਹੀ 'ਤੇ  
ਬੈਠਾ ਹੀ ਹੈ।  
ਮੋਬਾਇਲ ਦੀ ਰਿੰਗ ਟੋਨ  
'ਸਾਰੇ ਜਹਾਂ ਸੇ ਅੱਛਾ'।  
ਮਹਾਂ ਸਿੰਘ ਜਲਦੀ ਆ  
ਚੌਂਕੀ 'ਤੇ ਹਮਲਾ ਹੋ ਗਿਆ।  
ਚੌਂਕੀ ਦੀ ਰਾਖੀ  
ਸਫ਼ਰ ਦਰ ਸਫ਼ਰ  
ਅਨੇਕ ਸਵਾਲ।  
ਦਰਵਾਜ਼ੇ 'ਤੇ  
ਪਤਨੀ ਦਾ ਡਰ ਬੋਲਦਾ  
ਬੁਲਟ ਪਰੂਫ਼ ਹੈ ਤੇਰੇ ਕੋਲ।  
ਮਹਾਂ ਸਿੰਘ ਮੁਸਕਰਾਉਂਦਾ  
ਮਨ ਹੀ ਮਨ ਕਹਿੰਦਾ।  
ਬੁਲਟ ਪਰੂਫ਼  
ਰਾਜਧਾਨੀ 'ਚ ਪਈ ਹੈ  
ਤੇ ਬਾਰੂਦ ਦੀ ਢੇਰੀ  
ਸਾਡੀਆਂ ਜੜ੍ਹਾਂ 'ਚ।



**- ਨਰਿੰਦਰਪਾਲ ਕੌਰ**  
**98776 46495**

ਸੰਵਿਧਾਨ/ਕਾਨੂੰਨ ਦੇ ਰਾਜ ਨੂੰ ਵੰਗਾਰ

# ਬੁਲਡੋਜ਼ਰ ਰਾਜ



**ਜਸਟਿਸ ਰੇਖਾ ਸ਼ਰਮਾ**

ਲੰਘੀ 12 ਜੂਨ ਨੂੰ ਪ੍ਰਯਾਗਰਾਜ ਵਿਚ ਜੋ ਕੁੱਝ ਵਾਪਰਿਆ ਸੀ, ਉਸ ਨੂੰ ਹੋਰ ਕੁਝ ਨਹੀਂ ਸਗੋਂ ਸੰਵਿਧਾਨ ਤੇ ਕਾਨੂੰਨ ਨਾਲ ਖਿਲਵਾੜ ਹੀ ਆਖਿਆ ਜਾ ਸਕਦਾ ਹੈ। ਉਸ ਦਿਨ ਪ੍ਰਯਾਗਰਾਜ ਦੇ ਕਰਾਲਾ ਖੇਤਰ ਵਿਚਲੇ ਇਕ ਮਕਾਨ ਨੰਬਰ 39 ਸੀ/2ਏ/1 ਨੂੰ ਪ੍ਰਯਾਗਰਾਜ ਮਿਊਂਸਪਲ ਅਥਾਰਿਟੀ (ਪੀ.ਐੱਮ.ਸੀ.ਏ.) ਵੱਲੋਂ ਬੁਲਡੋਜ਼ਰ ਨਾਲ ਢਾਹ ਕੇ ਖੇਰੂੰ-ਖੇਰੂੰ ਕਰ ਦਿਤਾ ਗਿਆ ਜਿਸ ਵਿਚ ਮੁਹੰਮਦ ਜਾਵੇਦ ਆਪਣੇ ਪਰਿਵਾਰ ਨਾਲ ਰਹਿ ਰਹੇ ਸਨ। ਅਥਾਰਿਟੀ ਨੇ ਦਾਅਵਾ ਕੀਤਾ ਕਿ ਇਹ ਮਕਾਨ ਸਬੰਧਤ ਅਧਿਕਾਰੀਆਂ ਤੋਂ ਲੋੜੀਂਦੀਆਂ ਮਨਜ਼ੂਰੀਆਂ ਨਾ ਹੋਣ ਕਰ ਕੇ ਗੈਰਕਾਨੂੰਨੀ ਢੰਗ ਨਾਲ ਬਣਾਇਆ ਗਿਆ ਸੀ। ਬਹਰਹਾਲ, ਇਹ ਮਾਮਲਾ ਇੰਨਾ ਸਿੱਧ-ਪੱਧਰਾ ਨਹੀਂ ਹੈ ਜਿੰਨਾਂ ਕਿ ਇਸ ਨੂੰ ਬਣਾਉਣ ਦੀ ਕੋਸ਼ਿਸ਼ ਕੀਤੀ ਗਈ ਹੈ। ਜੋ ਕੁੱਝ ਨਜ਼ਰ ਆ ਰਿਹਾ ਹੈ, ਉਸ ਤੋਂ ਪਰ੍ਹੇ ਬਹੁਤ ਕੁੱਝ ਹੈ। ਜ਼ਾਹਿਰ ਹੈ ਕਿ ਘਰ ਢਾਹੁਣ ਦੀ ਇਹ ਕਾਰਵਾਈ ਇਸ ਲਈ ਕੀਤੀ ਗਈ ਸੀ ਤਾਂ ਕਿ ਮੁਹੰਮਦ ਜਾਵੇਦ ਨੂੰ ਕਰੜਾ ਸਬਕ ਸਿਖਾਇਆ ਜਾ ਸਕੇ ਜੋ ਯੂ.ਪੀ. ਪੁਲੀਸ ਮੁਤਾਬਕ ਪੈਗੰਬਰ ਮੁਹੰਮਦ ਖਿਲਾਫ਼ ਨੂਪੁਰ ਸ਼ਰਮਾ ਦੀਆਂ ਟਿੱਪਣੀਆਂ ਕਰਕੇ ਭੜਕੇ ਰੋਸ ਪ੍ਰਦਰਸ਼ਨ ਤੋਂ ਬਾਅਦ 10 ਜੂਨ ਨੂੰ ਹੋਈ ਹਿੰਸਾ ਦਾ ਸੂਤਰਧਾਰ ਮੰਨਿਆ ਜਾਂਦਾ ਹੈ। ਇਸ ਸਮੁੱਚੇ ਕਾਂਡ ਦੀ ਪਟਕਥਾ ਇੰਝ ਰਚੀ ਗਈ ਤਾਂ ਕਿ ਨਾ ਕੇਵਲ ਮੁਹੰਮਦ ਜਾਵੇਦ ਸਗੋਂ ਉਸਦੇ ਭਾਈਚਾਰੇ ਨੂੰ ਇਹ ਕਰੜਾ ਤੇ ਸਾਫ਼ ਸੰਦੇਸ਼ ਦਿੱਤਾ ਜਾਵੇ ਕਿ ਉੱਤਰ ਪ੍ਰਦੇਸ਼ ਪ੍ਰਸ਼ਾਸਨ ਦੀ ਕੋਈ ਕਾਰਵਾਈ ਭਾਵੇਂ ਕਿੰਨੀ ਵੀ ਗ਼ੈਰਵਾਜਬ ਹੋਵੇ, ਜੋ ਕੋਈ ਵੀ ਇਸ ਦੇ ਖਿਲਾਫ਼ ਰੋਸ ਪ੍ਰਦਰਸ਼ਨ ਕਰ ਕੇ ਆਪਣੀ ਆਵਾਜ਼ ਉਠਾਵੇਗਾ, ਤਾਂ ਉਸ ਦਾ ਹਸ਼ਰ ਵੀ ਮੁਹੰਮਦ ਜਾਵੇਦ ਜਿਹਾ ਹੋਵੇਗਾ।

ਘਰ ਢਾਹੇ ਜਾਣ ਤੋਂ ਇਕ ਦਿਨ ਪਹਿਲਾਂ ਮੁਹੰਮਦ ਜਾਵੇਦ ਨੂੰ 10 ਜੂਨ ਦੀ ਹਿੰਸਾ ਵਿਚ ਕਥਿਤ ਤੌਰ ’ਤੇ ਸ਼ਮੂਲੀਅਤ ਦੇ ਦੋਸ਼ ਹੇਠ ਹਿਰਾਸਤ ਵਿਚ ਲੈ ਲਿਆ ਗਿਆ ਤੇ ਉਸੇ ਦਿਨ ਪ੍ਰਯਾਗਰਾਜ ਡਿਵੈਲਪਮੈਂਟ ਅਥਾਰਿਟੀ (ਪੀ.ਡੀ.ਏ.) ਵੱਲੋਂ ਉਸ ਦੇ ਘਰ ਦੇ ਗੇਟ ’ਤੇ ਇਕ ਨੋਟਿਸ ਚਿਪਕਾ ਦਿੱਤਾ ਗਿਆ ਜਿਸ ਵਿਚ ਕਿਹਾ ਗਿਆ ਕਿ 25×60 ਫੁੱਟ ਜਗ੍ਹਾ ਉੱਪਰ ਅਤੇ ਫਿਰ ਪਹਿਲੀ-ਮੰਜ਼ਲ ਦੀ ਉਸਾਰੀ ਸਬੰਧਤ ਅਧਿਕਾਰੀਆਂ ਦੀ ਮਨਜ਼ੂਰੀ ਹਾਸਲ ਕੀਤੇ ਬਗੈਰ ਕੀਤੀ ਗਈ ਸੀ। ਜਾਵੇਦ ਦੀ ਮੁਟਿਆਰ ਧੀ ਸੁਮਈਆ ਮੁਤਾਬਕ ਇਹ ਘਰ ਉਸ ਦੀ ਮਾਂ ਪਰਵੀਨ ਫ਼ਾਤਿਮਾ ਦੇ ਨਾਂ ’ਤੇ ਹੈ ਜਿਸ ਨੂੰ ਉਨ੍ਹਾਂ ਦੇ ਪਿਤਾ ਨੇ ਇਹ ਘਰ ਤੋਹਫ਼ੇ ਵਿਚ ਦਿੱਤਾ ਸੀ। ਸੁਮਈਆ ਨੇ ਦੱਸਿਆ ਕਿ ਉਨ੍ਹਾਂ ਦੇ ਘਰ ਦੇ ਗੇਟ ’ਤੇ ਚਿਪਕਾਇਆ ਗਿਆ ਨੋਟਿਸ ਉਨ੍ਹਾਂ ਦੇ ਪਿਤਾ ਦੇ ਨਾਂ ’ਤੇ ਸੀ ਜਦਕਿ ਘਰ ਦੀ ਮਾਲਕਣ ਉਨ੍ਹਾਂ ਦੀ ਮਾਂ ਹੈ ਅਤੇ ਇਸ ਵਿਚ 12 ਜੂਨ ਸਵੇਰੇ 11 ਵਜੇ ਤੱਕ ਇਹ ਸੰਪਤੀ ਖਾਲੀ ਕਰ ਦੇਣ ਲਈ ਕਿਹਾ ਗਿਆ ਸੀ। ਸੁਮਈਆ ਮੁਤਾਬਕ ਕਿਸੇ ਵੀ ਸਰਕਾਰੀ ਏਜੰਸੀ ਨੇ ਉਨ੍ਹਾਂ ਨੂੰ ਪਹਿਲਾਂ ਕਦੇ ਵੀ ਇਹ ਨਹੀਂ ਦੱਸਿਆ ਸੀ ਕਿ ਇਹ ਘਰ ਗ਼ੈਰਕਾਨੂੰਨੀ ਢੰਗ ਨਾਲ ਬਣਾਇਆ ਗਿਆ ਹੈ ਅਤੇ ਹਾਊਸ ਟੈਕਸ, ਬਿਜਲੀ ਤੇ ਪਾਣੀ ਦੇ ਕੁਨੈਕਸ਼ਨ ਤੇ ਬਿੱਲ ਉਸ ਦੀ ਮਾਂ ਦੇ ਨਾਂ ’ਤੇ ਹਨ ਜੋ ਸਮੇਂ ਸਿਰ ਭਰੇ ਜਾਂਦੇ ਰਹੇ ਹਨ।

ਅਧਿਕਾਰੀਆਂ ਨੇ ਸੁਮਈਆ ਦੇ ਦਾਅਵਿਆਂ ਦਾ ਖੰਡਨ ਨਹੀਂ ਕੀਤਾ, ਬਸ ਇੰਨਾ ਹੀ ਆਖਿਆ ਕਿ 5 ਮਈ ਨੂੰ ਇਕ ਕਾਰਨ ਦੱਸੋ ਨੋਟਿਸ ਮੁਹੰਮਦ ਜਾਵੇਦ ਨੂੰ ਭੇਜਿਆ ਗਿਆ ਸੀ, ਪਰ ਇਸ ਦਾ ਕੋਈ ਜਵਾਬ ਨਹੀਂ ਮਿਲਿਆ ਸੀ। ਹੋ ਸਕਦਾ ਹੈ ਇੰਦਾਂ ਹੀ ਹੋਇਆ ਹੋਵੇ, ਪਰ ਤਾਂ ਵੀ ਸਵਾਲ ਉਹੀ ਖੜ੍ਹਾ ਹੈ ਕਿ ਨੋਟਿਸ ਮੁਹੰਮਦ ਜਾਵੇਦ ਨੂੰ ਕਿਉਂ ਭੇਜਿਆ ਗਿਆ ਜੋ ਕਿ ਉਸ ਸੰਪਤੀ ਦਾ ਮਾਲਕ ਹੈ ਹੀ ਨਹੀਂ ਤੇ ਅਧਿਕਾਰੀਆਂ ਨੂੰ ਉਹ ਘਰ ਢਾਹੁਣ ਦਾ ਅਖ਼ਤਿਆਰ ਕਿਸ ਨੇ ਦਿੱਤਾ ਜਿਸ ਦੀ ਮਾਲਕਣ ਉਸ ਦੀ ਪਤਨੀ ਸੀ, ਜਿਸ ਦੀ ਆਪਣੀ ਆਜ਼ਾਦਾਨਾ ਹੈਸੀਅਤ ਹੈ ਤੇ ਉਸ ਦੀ ਸੰਪਤੀ ਖਿਲਾਫ਼ ਕਿਸੇ ਵੀ ਤਰ੍ਹਾਂ ਦੀ ਕਾਰਵਾਈ ਜਿਵੇਂ ਸੰਪਤੀ ਦੇ ਅਸਲ ਮਾਲਕ ਨੂੰ ਨੋਟਿਸ ਅਤੇ ਉਸ ਦਾ ਜਵਾਬ ਦੇਣ ਦਾ ਢੁਕਵਾਂ ਸਮਾਂ ਦੇਣ, ਨਿੱਜੀ ਰੂਪ ਵਿਚ ਸੁਣਵਾਈ ਕਰਨ ਤੇ ਜੇ ਬਚਾਓ ਧਿਰ ਦੀ ਤਰਫ਼ੋ ਕੋਈ ਜਵਾਬ ਨਹੀਂ ਆਉਂਦਾ ਤਾਂ ਪ੍ਰਸਤਾਵਿਤ ਕਾਰਵਾਈ ਦਾ ਅੰਤਿਮ ਨੋਟਿਸ ਦੇਣ ਤੋਂ ਪਹਿਲਾਂ ਕਾਨੂੰਨੀ ਸੁਰੱਖਿਆ ਹਾਸਲ ਕਰਨ ਦਾ ਹੱਕ ਹੈ। ਇਹ ਕੁਦਰਤੀ ਨਿਆਂ ਦੇ ਅਸੂਲ ਹਨ ਜੋ ਕਾਨੂੰਨ ਦੇ ਰਾਜ ਦਾ ਮੂਲ ਆਧਾਰ ਹਨ ਤੇ ਇਨ੍ਹਾਂ ਦੀ ਪਾਲਣਾ ਕਰਨਾ ਕਿਸੇ ਵੀ ਲੋਕਰਾਜੀ ਢੰਗ ਨਾਲ ਚੁਣੀ ਹੋਈ ਸਰਕਾਰ ਦਾ ਜ਼ਿੰਮਾ ਹੁੰਦਾ ਹੈ। ਪਰ ਉੱਤਰ ਪ੍ਰਦੇਸ਼ ਸਰਕਾਰ ਵਲੋਂ ਇਹ ਅਸੂਲ ਕੂੜੇਦਾਨ ਵਿਚ ਸੁੱਟ ਦਿੱਤੇ ਗਏ ਤੇ ਹੁਣ ਇਵੇਂ ਨਜ਼ਰ ਆ ਰਿਹਾ ਹੈ ਕਿ ਇਹ ਆਪ ਹੀ ਜੱਜ, ਜਿਊਰੀ ਤੇ

ਜਲਾਦ ਵਾਂਗ ਵਿਹਾਰ ਕਰ ਰਹੀ ਹੈ।

ਥੋੜ੍ਹੀ ਦੇਰ ਲਈ ਮੰਨ ਲੈਂਦੇ ਹਾਂ ਕਿ ਉੱਤਰ ਪ੍ਰਦੇਸ਼ ਸਰਕਾਰ ਵੱਲੋਂ ਜੋ ਕੁਝ ਕਿਹਾ ਜਾ ਰਿਹਾ ਹੈ, ਉਹ ਸੱਚ ਹੈ, ਪਰ ਤਾਂ ਵੀ ਇਸ ਨੂੰ ਬਹੁਤ ਸਾਰੀਆਂ ਗੱਲਾਂ ਦਾ ਖੁਲਾਸਾ ਕਰਨਾ ਪਵੇਗਾ। ਇਸ ਨੂੰ ਦੱਸਣਾ ਪੈਣਾ ਹੈ ਕਿ ਇਸ ਘਰ ਦੀ ਉਸਾਰੀ ਕਦੋਂ ਸ਼ੁਰੂ ਹੋਈ ਸੀ, ਕੀ ਉਸ ਸਮੇਂ ਮਾਲਕ ਨੂੰ ਕੋਈ ਨੋਟਿਸ ਜਾਰੀ ਕੀਤਾ ਗਿਆ ਸੀ ਕਿ ਇਸ ਦੀ ਉਸਾਰੀ ਅਣਅਧਿਕਾਰਤ ਰੂਪ ਵਿਚ ਕੀਤੀ ਜਾ ਰਹੀ ਹੈ, ਕੀ ਉਸ ਪੜਾਅ 'ਤੇ ਕੋਈ ਕਾਰਵਾਈ ਕੀਤੀ ਗਈ ਸੀ, ਜੇ ਕੀਤੀ ਸੀ ਤਾਂ ਕੀ ਸੀ ਅਤੇ ਜੇ ਨਹੀਂ ਕੀਤੀ ਗਈ ਤਾਂ ਕਿਉਂ ਨਹੀਂ; ਉਸਾਰੀ ਕਦੋਂ ਮੁਕੰਮਲ ਹੋਈ ਸੀ ਤੇ ਇਸ ਦੀ ਉਸਾਰੀ ਮੁਕੰਮਲ ਹੋਣ ਤੋਂ ਕਿੰਨੀ ਦੇਰ ਬਾਅਦ ਮੁਹੰਮਦ ਜਾਵੇਦ ਨੂੰ ਇਹ ਕਥਿਤ ਨੋਟਿਸ ਭੇਜਿਆ ਗਿਆ ਸੀ ਜਿਸ ਦਾ ਉਹ ਕਥਿਤ ਤੌਰ 'ਤੇ ਜਵਾਬ ਦੇਣ 'ਚ ਨਾਕਾਮ ਰਿਹਾ ਸੀ; ਉਸ ਖੇਤਰ ਵਿਚ ਹੋਰ ਕਿੰਨੀਆਂ ਇਮਾਰਤਾਂ ਕਾਨੂੰਨੀ ਪ੍ਰਵਾਨਗੀ ਤੋਂ ਬਗੈਰ ਗ਼ੈਰਕਾਨੂੰਨੀ ਅਤੇ ਅਣਅਧਿਕਾਰਤ ਪਾਈਆਂ ਗਈਆਂ ਹਨ ਅਤੇ ਉਨ੍ਹਾਂ ਖਿਲਾਫ਼ ਕੀ ਕਾਰਵਾਈ ਕੀਤੀ ਗਈ ਹੈ ? ਜੇ ਉਸਾਰੀ ਦੌਰਾਨ ਇਹੋ ਜਿਹਾ ਕੋਈ ਕਦਮ ਨਹੀਂ ਚੁੱਕਿਆ ਗਿਆ ਤਾਂ ਕੀ ਉਨ੍ਹਾਂ ਸਰਕਾਰੀ ਅਧਿਕਾਰੀਆਂ ਦੀ ਨਿਸ਼ਾਨਦੇਹੀ ਨਹੀਂ ਕੀਤੀ ਜਾਣੀ ਚਾਹੀਦੀ ਜਿਨ੍ਹਾਂ ਨੇ ਇਸ ਕਿਸਮ ਦੀ ਗ਼ੈਰ ਕਾਨੂੰਨੀ ਉਸਾਰੀ ਦੀ ਆਗਿਆ ਦਿੱਤੀ ਸੀ ਜਾਂ ਇਸ ਨੂੰ ਨਜ਼ਰਅੰਦਾਜ਼ ਕੀਤਾ ਸੀ। ਉੱਤਰ ਪ੍ਰਦੇਸ਼ ਸਰਕਾਰ ਦਾ ਇਹ ਇਰਾਦਾ ਹੈ ਕਿ ਉਨ੍ਹਾਂ ਕਥਿਤ ਅਪਰਾਧੀਆਂ ਦੇ ਘਰ ਢਾਹ ਦਿੱਤੇ ਜਾਣਗੇ, ਭਾਵੇਂ ਉਸ ਦੀ ਇਹ ਕਾਰਵਾਈ ਕਾਨੂੰਨ ਦੇ ਦਾਇਰੇ ਤੋਂ ਬਾਹਰ ਹੀ ਕਿਉਂ ਨਾ ਗਿਣੀ ਜਾਵੇ ਤੇ ਉਨ੍ਹਾਂ ਦੇ ਅਪਰਾਧ ਹਾਲੇ ਤੱਕ ਸਿੱਧ ਨਾ ਵੀ ਹੋਏ ਹੋਣ। ਕੀ ਉਸਾਰੀ ਦੀ ਆਗਿਆ ਦੇਣ ਵੇਲੇ ਦੀ ਸਰਕਾਰ ਤੇ ਉਸ ਦੇ ਅਫ਼ਸਰਾਂ ਨੂੰ ਜਵਾਬਦੇਹ ਨਹੀਂ ਠਹਿਰਾਇਆ ਜਾਣਾ ਚਾਹੀਦਾ ਤੇ ਮਾਲਕਣ ਨੂੰ ਢੁਕਵਾਂ ਮੁਅਵਜ਼ਾ ਨਹੀਂ ਦਿੱਤਾ ਜਾਣਾ ਚਾਹੀਦਾ ?

ਮੁਹੰਮਦ ਜਾਵੇਦ ਨਾਲ ਜੋ ਕੁਝ ਹੋਇਆ ਹੈ, ਉਹ ਕੋਈ ਇਕੱਲਾ ਇਕਹਿਰਾ ਕੇਸ ਨਹੀਂ ਹੈ। ਜ਼ਿਲ੍ਹਾ ਪੁਲੀਸ ਨੇ ਇਸੇ ਤਰ੍ਹਾਂ ਦੀ ਕਰਵਾਈ ਲਈ 10 ਜੂਨ ਦੀ ਘਟਨਾ ਵਿਚ ਸ਼ਾਮਲ ਪਾਏ ਗਏ 85 ਮੁੱਖ ਮੁਲਜ਼ਮਾਂ ਦੇ ਨਾਂ ਮਿਉਂਸਪਲ ਅਧਿਕਾਰੀਆਂ ਨੂੰ ਭੇਜੇ ਹਨ। ਕੋਈ ਨਹੀਂ ਜਾਣਦਾ ਕਿ ਅਗਲੀ ਵਾਰ ਕਿਸ ਉੱਪਰ ਕੁਹਾੜੀ ਡਿੱਗੇਗੀ। ਹਿਰਾਸਤ ਵਿਚ ਲਏ ਗਏ ਵਿਅਕਤੀਆਂ ਦੇ ਵਾਰਸ ਡਰੇ ਹੋਏ ਹਨ। ਉਹ ਆਪਣੇ ਘਰਾਂ ਨੂੰ ਡੇਗੇ ਜਾਣ ਤੋਂ ਬਚਾਉਣ ਲਈ ਦਸਤਾਵੇਜ਼ ਇਕੱਤਰ ਕਰ ਰਹੇ ਹਨ। ਕੀ ਇਹ ਤ੍ਰਾਸਦੀ ਨਹੀਂ ਕਿ ਸਾਰੇ ਪੁਆੜੇ ਦੀ ਜੜ੍ਹ ਨੂਪੁਰ ਸ਼ਰਮਾਂ ਬੇਖੌਫ਼ ਘੁੰਮ ਰਹੀ ਹੈ ਜਿਸ ਦੀਆਂ ਟਿੱਪਣੀਆਂ ਕਰ ਕੇ ਦੇਸ਼ ਨੂੰ ਕੌਮਾਂਤਰੀ ਪੱਧਰ 'ਤੇ ਨੁਕਤਾਚੀਨੀ ਝੱਲਣੀ ਪਈ ਸੀ ਤੇ ਬਾਅਦ ਵਿਚ ਭਾਜਪਾ ਨੇ ਝੱਟ ਉਸ ਤੋਂ ਨਾਤਾ ਤੋੜ ਲਿਆ ਸੀ, ਜਦਕਿ ਉਸ ਦੀਆਂ ਟਿੱਪਣੀਆਂ ਤੋਂ ਆਹਤ ਹੋਏ ਲੋਕਾਂ ਦੇ ਘਰ ਤੋੜੇ ਜਾ ਰਹੇ ਹਨ ? ਕੋਈ ਵੀ ਨਹੀਂ ਕਹਿੰਦਾ ਕਿ 10 ਜੂਨ ਨੂੰ ਹੋਈ ਹਿੰਸਾ ਵਿਚ ਸ਼ਾਮਲ ਲੋਕਾਂ ਨੂੰ ਬਰੀ ਕਰ ਦਿੱਤਾ ਜਾਵੇ ਜਾਂ ਉਨ੍ਹਾਂ ਖਿਲਾਫ਼ ਦੇਸ਼ ਦੇ ਕਾਨੂੰਨ ਮੁਤਾਬਕ ਕਾਰਵਾਈ ਨਾ ਕੀਤੀ ਜਾਵੇ, ਪਰ ਉਨ੍ਹਾਂ ਨੂੰ ਅਦਾਲਤ ਵਲੋਂ ਦੋਸ਼ੀ ਠਹਿਰਾਏ ਜਾਣ ਤੋਂ ਪਹਿਲਾਂ ਅਣਅਧਿਕਾਰਤ ਉਸਾਰੀ ਦੀ ਸਜ਼ਾ ਨਹੀਂ ਦਿੱਤੀ ਜਾ ਸਕਦੀ ਜਦਕਿ ਸਾਫ਼ ਨਜ਼ਰ ਆ ਰਿਹਾ ਹੈ ਕਿ ਇਸ ਦਾ ਅਸਲ ਮਕਸਦ ਉਨ੍ਹਾਂ ਨੂੰ ਸਬਕ ਸਿਖਾਉਣਾ ਹੈ।

ਇਹੋ ਜਿਹੀ ਸਥਿਤੀ ਵਿਚ ਪੀੜਤ ਵਿਅਕਤੀਆਂ ਕੋਲ ਉਚੇਰੀਆਂ ਅਦਾਲਤਾਂ ਖ਼ਾਸਕਰ ਸੁਪਰੀਮ ਕੋਰਟ ਦਾ ਰੁਖ਼ ਕਰਨ ਤੋਂ ਬਿਨਾਂ ਕੋਈ ਰਾਹ ਨਹੀਂ ਬਚਦਾ ਜੋ ਲੋਕਾਂ ਦੇ ਬੁਨਿਆਦੀ ਅਧਿਕਾਰਾਂ ਅਤੇ ਸ਼ਹਿਰੀ ਅਜ਼ਾਦੀਆਂ ਦੀ ਪਹਿਰੇਦਾਰ ਮੰਨੀ ਜਾਂਦੀ ਹੈ ਕਿ ਉਹ ਇਸ ਝੱਲਪੁਣੇ ਨੂੰ ਰੁਕਵਾਏ। ਧਰਵਾਸ ਦੀ ਗੱਲ ਹੈ ਕਿ ਸੁਪਰੀਮ ਕੋਰਟ ਨੇ ਇਸ ਮਾਮਲੇ ਵਲ ਧਿਆਨ ਦਿੱਤਾ ਹੈ। ਹਾਲਾਂਕਿ ਪੀੜਤ ਪਰਿਵਾਰ ਲਈ ਤਾਂ ਬਹੁਤ ਦੇਰ ਹੋ ਗਈ ਹੈ, ਪਰ ਫਿਰ ਵੀ ਦੇਰ ਨਾਲ ਹੀ ਸਹੀ ਤਾਂ ਵੀ ਸੁਣਵਾਈ ਤਾਂ ਹੋਈ ਹੈ। ਹੁਣ ਇਹ ਮਾਮਲਾ ਸੁਪਰੀਮ ਕੋਰਟ ਦੇ ਪਾਲ਼ੇ ਵਿਚ ਹੈ ਤੇ ਅਸੀਂ ਇਹ ਆਸ ਤੇ ਪ੍ਰਾਰਥਨਾ ਕਰਦੇ ਹਾਂ ਕਿ ਮਹਾਨ ਸ਼ਾਇਰ ਫ਼ੈਜ਼ ਅਹਿਮਦ ਫ਼ੈਜ਼ ਵਾਂਗ ਕਿਸੇ ਨੂੰ ਇਹ ਨਾ ਆਖਣਾ ਪਵੇ ਕਿ : "ਬਨੇ ਹੈਂ ਅਹਲੇ ਹਵਸ, ਮੁੱਦਈ ਭੀ ਮੁਨਸਿਫ਼ ਭੀ, ਕਿਸੇ ਵਕੀਲ ਕਰੇਂ, ਕਿਸ ਸੇ ਮੁਨਸਿਫ਼ੀ ਚਾਹੇਂ"। (**ਇਹ ਲੇਖ ਮੂਲ ਰੂਪ ਵਿੱਚ ਪਹਿਲੀ ਵਾਰ 'ਇੰਡੀਅਨ ਐਕਸਪ੍ਰੈੱਸ' ਵਿਚ 18 ਜੂਨ, 2022 ਨੂੰ ਪ੍ਰਕਾਸ਼ਤ ਹੋਇਆ ਸੀ**)

***ਲੇਖਿਕਾ ਦਿੱਲੀ ਹਾਈ ਕੋਰਟ ਦੀ ਸਾਬਕਾ ਜੱਜ ਹੈ।**

98713-00025

## ਸ਼ੋਕ ਮਤਾ

ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਮਹਿਲ ਕਲਾਂ (ਬਰਨਾਲਾ) ਦੇ ਸਰਗਰਮ ਆਗੂ ਪ੍ਰੀਤਮ ਸਿੰਘ ਦਰਦੀ, ਇਕਾਈ ਭੀਖੀ ਦੇ ਸਰਗਰਮ ਮੈਂਬਰ ਜੁਗਰਾਜ ਸਿੰਘ ਜੱਗੀ, ਇਕਾਈ ਕਾਲਾਂਵਾਲੀ ਦੇ ਸਰਗਰਮ ਮੈਂਬਰ ਮਾਸਟਰ ਸ਼ਮਸ਼ੇਰ ਸਿੰਘ ਚੋਰਮਾਰ ਅਤੇ ਗੁਰਮੇਲ ਸਿੰਘ ਦੇ ਪਿਤਾ ਗੁਰਦਾਸ ਸਿੰਘ ਜੀ (ਸਰੀਰ ਪ੍ਰਦਾਨੀ), ਇਕਾਈ ਰੋਪੜ ਦੇ ਸਰਗਰਮ ਕਾਰਕੁੰਨ ਪਵਨ ਰੱਤੋਂ ਜੀ ਦੀ ਭੈਣ ਵਿਜੈ ਲਕਸ਼ਮੀ, ਸੋਹਨ ਲਾਲ ਜੀ ਦੇ ਮਾਤਾ ਅਮਰੋ ਦੇਵੀ ਜੀ ਦੀ ਮੌਤ 'ਤੇ ਦੁੱਖ ਦਾ ਪ੍ਰਗਟਾਵਾ ਕਰਦੀ ਹੋਈ ਪੀੜਤ ਪਰਿਵਾਰਾਂ ਨਾਲ ਹਮਦਰਦੀ ਪ੍ਰਗਟਾਉਂਦੀ ਹੈ।

**- ਅਦਾਰਾ 'ਤਰਕਸ਼ੀਲ'।**

ਪੜ੍ਹਨਯੋਗ ਪੁਸਤਕਾਂ-7

# ਸ਼ਹੀਦ ਭਗਤ ਸਿੰਘ ਅਤੇ ਉਹਨਾਂ ਦੇ ਸਾਥੀਆਂ ਦੀਆਂ ਲਿਖਤਾਂ

ਰਾਜਪਾਲ ਸਿੰਘ



ਬਹਾਦਰੀ ਅਤੇ ਬੌਧਿਕਤਾ ਦਾ ਸੁਮੇਲ ਕਦੇ ਕਦੇ ਹੀ ਹੁੰਦਾ ਹੈ ਅਤੇ ਜਿਸ ਦੀ ਸ਼ਖ਼ਸੀਅਤ ਵਿੱਚ ਇਹ ਸੁਮੇਲ ਹੋ ਜਾਵੇ ਉਹ ਇਨਸਾਨ ਦੁਨੀਆਂ ਨੂੰ ਬਦਲਣ ਵਿੱਚ ਵੱਡਾ ਰੋਲ ਅਦਾ ਕਰਦਾ ਹੈ। ਸ਼ਹੀਦ-ਏ-ਆਜ਼ਮ ਭਗਤ ਸਿੰਘ ਇਸ ਕਰਕੇ ਹੀ ਮਹਾਨ ਸੀ ਕਿ ਉਸ ਵਿੱਚ ਇਹਨਾਂ ਗੁਣਾਂ ਦਾ ਸ਼ਾਨਦਾਰ ਸੁਮੇਲ ਸੀ। ਆਪਣੀ ਨਿਡਰਤਾ ਅਤੇ ਬਹਾਦਰੀ ਸਦਕਾ ਉਹ ਜਲਦੀ ਹੀ ਲੋਕਾਂ ਦੇ ਮਨਾਂ ਵਿੱਚ ਵਸ ਗਿਆ ਸੀ ਪਰ ਉਸ ਦੀ ਬੌਧਿਕ ਸਮਰੱਥਾ, ਉਸ ਦੀ ਸੋਚ ਦੀ ਡੂੰਘਾਈ, ਉਸ ਦੇ ਅਧਿਐਨ ਦੀ ਵਿਸ਼ਾਲਤਾ ਜੋ ਲੋਕਾਂ ਦੇ ਦਿਮਾਗਾਂ ਨੂੰ ਟੁੰਬਦੀ ਹੈ ਉਹ ਹੌਲੀ ਹੌਲੀ ਲੋਕਾਂ ਦੇ ਸਾਹਮਣੇ ਆਈ। ਇਹ ਚੰਗਾ ਹੋਇਆ ਕਿ ਉਨ੍ਹਾਂ ਨੇ ਆਪਣੇ ਬਹੁਤੇ ਵਿਚਾਰਾਂ ਨੂੰ ਲਿਖਤੀ ਰੂਪ ਵਿੱਚ ਪੇਸ਼ ਕੀਤਾ, ਉੱਤੋਂ ਦੂਸਰੀ ਚੰਗੀ ਗੱਲ ਇਹ ਹੋਈ ਕਿ ਉਨ੍ਹਾਂ ਦੇ ਇੱਕ ਭਾਣਜੇ ਪ੍ਰੋ. ਜਗਮੋਹਨ ਸਿੰਘ ਨੇ ਭਗਤ ਸਿੰਘ ਦੇ ਵਿਚਾਰਾਂ ਨੂੰ ਸੰਭਾਲਣ ਅਤੇ ਲੋਕਾਂ ਤੀਕ ਪਹੁੰਚਾਉਣ ਦਾ ਬੀੜਾ ਚੁੱਕ ਲਿਆ। ਸ਼ਹੀਦ ਦੀਆਂ ਲਿਖਤਾਂ ਬਹੁਤ ਸਾਲ ਵੱਖ ਵੱਖ ਵਿਅਕਤੀਆਂ ਕੋਲ, ਲਾਇਬ੍ਰੇਰੀਆਂ ਜਾਂ ਪੁਰਾਲੇਖ ਭਵਨਾਂ ਵਿੱਚ ਉਸ ਸਮੇਂ ਦੇ ਅਖ਼ਬਾਰਾਂ, ਰਸਾਲਿਆਂ ਵਿੱਚ ਛਪੀਆਂ ਹੋਈਆਂ ਗੁੰਮਨਾਮ ਪਈਆਂ ਰਹੀਆਂ। ਪ੍ਰੋ. ਜਗਮੋਹਨ ਸਿੰਘ ਹੋਰਾਂ ਨੇ ਜਿੱਥੇ ਥਾਉਂ ਥਾਂਈਂ ਖਿਲਰੀਆਂ ਪਈਆਂ ਉਹ ਲਿਖਤਾਂ ਇਕੱਠੀਆਂ ਕੀਤੀਆਂ, ਉੱਥੇ ਉਨ੍ਹਾਂ ਨੂੰ ਇਹ ਵੀ ਸਹੂਲਤ ਸੀ ਕਿ ਭਗਤ ਸਿੰਘ ਦੇ ਘਰ ਉਨ੍ਹਾਂ ਦੇ ਨਾਨਕੇ ਹੋਣ ਕਾਰਣ ਸ਼ਹੀਦ ਦੀਆਂ ਯਾਦਾਂ, ਖਤਾਂ ਅਤੇ ਹੋਰ ਕਾਗਜ਼-ਪੱਤਰਾਂ ਤੱਕ ਉਨ੍ਹਾਂ ਦੀ ਸਿੱਧੀ ਪਹੁੰਚ ਸੀ। ਇਸ ਤਰ੍ਹਾਂ ਪ੍ਰੋ. ਜਗਮੋਹਨ ਸਿੰਘ ਸ਼ਹੀਦ ਭਗਤ ਸਿਘ ਦੇ ਵਿਚਾਰਾਂ ਨੂੰ ਸਾਡੇ ਤੀਕ ਪਹੁੰਚਾਉਣ ਵਾਲੀ ਮੁੱਖ ਕੜੀ ਬਣੇ।




ਚਾਹੇ ਉਹ ਪਹਿਲਾਂ ਵੀ ਭਗਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਦੀਆਂ ਕੁਝ ਲਿਖਤਾਂ ਅਤੇ ਯਾਦਾਂ ਨੂੰ ਛਪਵਾ ਕੇ ਲੋਕਾਂ ਤੀਕ ਪਹੁੰਚਾਉਂਦੇ ਰਹੇ ਪਰ ਇਸ ਸਬੰਧ ਵਿੱਚ ਸਭ ਤੋਂ ਮਹੱਤਵਪੂਰਨ ਕੰਮ 1985 ਵਿੱਚ ਹੋਇਆ ਜਦ ਉਨ੍ਹਾਂ ਵੱਲੋਂ ਸੰਪਾਦਤ 'ਸ਼ਹੀਦ ਭਗਤ ਸਿੰਘ ਅਤੇ ਉਹਨਾਂ ਦੇ ਸਾਥੀਆਂ ਦੀਆਂ ਲਿਖਤਾਂ' ਪੁਸਤਕ ਰੈਡੀਕਲ ਪ੍ਰਕਾਸ਼ਨ ਮੋਗਾ ਵੱਲੋਂ ਪ੍ਰਕਾਸ਼ਿਤ ਕੀਤੀ ਗਈ। ਉਸ ਤੋਂ ਬਾਅਦ ਇਸਦੇ ਅਨੇਕਾਂ ਐਡੀਸ਼ਨ ਛਾਪੇ ਜਾ ਚੁੱਕੇ ਹਨ (ਚੇਤਨਾ ਪ੍ਰਕਾਸ਼ਨ ਵੱਲੋਂ)।

ਇਸ ਪੁਸਤਕ ਵਿੱਚ ਭਗਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਦੇ ਲਿਖੇ ਵਿਚਾਰਾਂ ਨੂੰ ਬਹੁਤ ਹੀ ਸੁਚੱਜੇ ਢੰਗ ਨਾਲ ਵਰਗੀਕ੍ਰਿਤ ਕਰਕੇ ਪੇਸ਼ ਕੀਤਾ ਗਿਆ ਹੈ। ਪੁਸਤਕ ਦੀ ਸ਼ੁਰੂਆਤ ਭਗਤ ਸਿੰਘ ਦੇ ਪਹਿਲੀ ਉਮਰ ਵਿੱਚ ਘਰ ਵਾਲਿਆਂ ਨੂੰ ਲਿਖੇ ਚਾਰ ਖ਼ਤਾਂ ਤੋਂ ਹੁੰਦੀ ਹੈ। ਉਸ ਤੋਂ ਬਾਅਦ ਭਗਤ ਸਿੰਘ ਦਾ ਨੈਸ਼ਨਲ ਕਾਲਜ ਦੇ ਵਿਦਿਆਰਥੀ ਵਜੋਂ 16 ਸਾਲ ਦੀ ਉਮਰ ਵਿੱਚ ਭਾਸ਼ਾ ਅਤੇ ਲਿਪੀ ਬਾਰੇ ਇੱਕ ਲੇਖ-ਮੁਕਾਬਲੇ ਲਈ ਲਿਖਿਆ ਲੇਖ ਸ਼ਾਮਲ ਹੈ। ਇਵੇਂ ਦੇਸ਼-ਭਗਤਾਂ ਬਾਰੇ ਲਿਖੇ ਲੇਖਾਂ ਵਿੱਚ ਜੇ ਉਨ੍ਹਾਂ ਦੇ ਜਜ਼ਬਿਆਂ ਦੀ ਤੀਬਰਤਾ ਪ੍ਰਗਟ ਹੁੰਦੀ ਹੈ ਤਾਂ ਵੱਖ ਵੱਖ ਸਮਾਜਿਕ-ਰਾਜਨੀਤਕ ਮਸਲਿਆਂ ਬਾਰੇ ਲੇਖ ਉਨ੍ਹਾਂ ਦੀ ਤਰਕ-ਸੂਝ ਨੂੰ ਦਰਸਾਉਂਦੇ ਹਨ। ਇੱਕ ਪਾਠ ਅੰਤਰ-ਰਾਸ਼ਟਰੀ ਇਨਕਲਾਬੀ ਲਹਿਰਾਂ ਦਾ ਅਧਿਐਨ ਹੈ ਜਿਸ ਵਿੱਚ ਅਨਾਰਕਿਜ਼ਮ ਵਰਗੇ ਵਿਸ਼ਿਆਂ ਉੱਤੇ ਗਿਆਨ-ਭਰਪੂਰ ਲੇਖ ਹਨ।

ਇਸ ਪੁਸਤਕ ਵਿੱਚ ਕੇਵਲ ਭਗਤ ਸਿੰਘ ਦੁਆਰਾ ਲਿਖੇ ਲੇਖ ਹੀ ਸ਼ਾਮਲ ਨਹੀਂ ਹਨ ਬਲਕਿ ਇਸ ਵਿੱਚ ਸ਼ਹੀਦ ਸੁਖਦੇਵ, ਭਗਵਤੀ ਚਰਨ ਵੋਹਰਾ, ਬੀ.ਕੇ.ਦੱਤ ਅਤੇ ਉਨ੍ਹਾਂ ਦੇ ਹੋਰ ਇਨਕਲਾਬੀ ਸਾਥੀਆਂ ਦੀਆਂ ਲਿਖਤਾਂ ਵੀ ਸ਼ਾਮਲ ਹਨ। ਇਸੇ ਕਰਕੇ ਪੁਸਤਕ ਦਾ ਨਾਂ "ਸ਼ਹੀਦ ਭਗਤ ਸਿੰਘ ਅਤੇ ਉਹਨਾਂ ਦੇ ਸਾਥੀਆਂ ਦੀਆਂ ਲਿਖਤਾਂ" ਹੈ। ਜਿਵੇਂ ਉਨ੍ਹਾਂ ਦੀ ਪਾਰਟੀ 'ਹਿੰਦੁਸਤਾਨ ਸੋਸ਼ਲਿਸਟ ਰਿਪਬਕਲਿਨ ਆਰਮੀ' ਦਾ ਮੈਨੀਫੈਸਟੋ, ਜਿਸ ਨੂੰ ਉਨ੍ਹਾਂ ਨੇ 'ਬੰਬ ਦਾ ਫਲਸਫ਼ਾ' ਨਾਂ ਹੇਠ ਪੇਸ਼ ਕੀਤਾ, ਭਗਵਤੀ ਚਰਨ ਵੋਹਰਾ ਨੇ ਬਾਕੀ ਸਾਥੀਆਂ

ਨਾਲ ਵਿਚਾਰ-ਵਟਾਂਦਰਾ ਕਰਨ ਤੋਂ ਬਾਅਦ ਤਿਆਰ ਕੀਤਾ ਸੀ ਅਤੇ ਭਗਤ ਸਿੰਘ ਨੇ ਜੇਲ੍ਹ ਵਿੱਚ ਇਸ ਨੂੰ ਪੜ੍ਹ ਕੇ ਸੁਝਾਅ ਦਿੱਤੇ ਸਨ। ਇਸੇ ਤਰ੍ਹਾਂ ਭਗਤ ਸਿੰਘ ਅਤੇ ਉਨ੍ਹਾਂ ਦੇ ਸਾਥੀ ਵੱਖ ਵੱਖ ਸਮਾਜਿਕ ਅਤੇ ਰਾਜਨੀਤਕ ਮਸਲਿਆਂ ਬਾਰੇ 'ਕਿਰਤੀ' ਅਖ਼ਬਾਰ ਵਿੱਚ ਲਿਖਦੇ ਰਹੇ ਜਿਨ੍ਹਾਂ ਵਿਚੋਂ ਬਹੁਤੇ ਲੇਖਾਂ ਉੱਪਰ ਲੇਖਕ ਦਾ ਨਾਮ ਨਹੀਂ ਹੈ। ਪਰ ਇਹ ਸਾਰੇ ਲੇਖ ਭਗਤ ਸਿੰਘ ਅਤੇ ਉਹਨਾਂ ਦੇ ਸਾਥੀਆਂ ਦੀ ਸੋਚ ਨੂੰ ਪੇਸ਼ ਕਰਦੇ ਹਨ।

ਅੱਜ ਕੱਲ੍ਹ ਫਿਰਕੂ ਸੋਚ ਦੇ ਧਾਰਨੀ ਅਤੇ ਅੰਗਰੇਜ਼ਾਂ ਦੇ ਸਮਰਥਕ ਰਹੇ ਪਰਿਵਾਰਾਂ ਨਾਲ ਸਬੰਧਿਤ ਕੁਝ ਵਿਅਕਤੀਆਂ ਵੱਲੋਂ ਭਗਤ ਸਿੰਘ ਬਾਰੇ ਬਹੁਤ ਸਾਰੀਆਂ ਊਲ-ਜਲੂਲ ਗੱਲਾਂ ਕੀਤੀਆਂ ਜਾਂਦੀਆਂ ਹਨ। ਚਾਹੇ ਅਜਿਹਾ ਕਰਕੇ ਉਹ ਲੋਕਾਂ ਵਿੱਚ ਭਗਤ ਸਿੰਘ ਦੇ ਬਣੇ ਬਿੰਬ ਨੂੰ ਮੱਧਮ ਨਹੀਂ ਕਰ ਸਕਦੇ ਸਗੋਂ ਅਜਿਹੀਆਂ ਗੱਲਾਂ ਕਰਨ ਨਾਲ ਉਨ੍ਹਾਂ ਦੀ ਹੀ ਤੋਇ-ਤੋਇ ਹੁੰਦੀ ਹੈ। ਪਰ ਜੇ ਅਸੀਂ ਭਗਤ ਸਿੰਘ ਹੋਰਾਂ ਦੀਆਂ ਲਿਖਤਾਂ ਮੂਲ ਰੂਪ ਵਿੱਚ ਪੜ੍ਹੀਆਂ ਹੋਣ ਤਾਂ ਅਸੀਂ ਉਨ੍ਹਾਂ ਦਾ ਵੱਧ ਠੋਕਵਾਂ ਜਵਾਬ ਦੇ ਸਕਦੇ ਹੁੰਦੇ ਹਾਂ। ਭਗਤ ਸਿੰਘ ਨੇ ਵੀ ਕਿਹਾ ਸੀ, "ਅਧਿਐਨ ਕਰ, ਤਾਂ ਕਿ ਤੂੰ ਆਪਣੇ ਵਿਰੋਧੀਆਂ ਦੀਆਂ ਦਲੀਲਾਂ ਦਾ ਜਵਾਬ ਦੇ ਸਕਣ ਦੇ ਯੋਗ ਹੋ ਜਾਏਂ। ਆਪਣੇ ਸਿਧਾਂਤ ਦੀ ਹਮਾਇਤ ਵਿੱਚ ਦਲੀਲਾਂ ਨਾਲ ਆਪਣੇ ਆਪ ਨੂੰ ਲੈਸ ਕਰਨ ਲਈ ਅਧਿਐਨ ਕਰ।" ਇਸ ਲਈ ਅਗਾਂਹਵਧੂ ਸੋਚ ਰੱਖਣ ਵਾਲੇ ਹਰ ਵਿਅਕਤੀ ਲਈ ਨਾ ਸਿਰਫ ਇਹ ਸਾਰੀ ਪੁਸਤਕ ਪੜ੍ਹੀ ਹੋਣੀ ਚਾਹੀਦੀ ਹੈ ਸਗੋਂ ਇਸਦੀ ਇੱਕ ਕਾਪੀ ਘਰ ਵਿੱਚ ਵੀ ਰੱਖਣੀ ਚਾਹੀਦੀ ਹੈ ਤਾਂ ਜੋ ਅਜਿਹੇ ਲੋਕਾਂ ਵੱਲੋਂ ਉਠਾਏ ਜਾਂਦੇ ਵਿਵਾਦਾਂ ਮੌਕੇ ਅਸਲ ਸਚਾਈ ਨੂੰ ਭਗਤ ਸਿੰਘ ਹੋਰਾਂ ਦੀਆਂ ਲਿਖਤਾਂ ਦੀ ਰੋਸ਼ਨੀ ਵਿੱਚ ਖ਼ੁਦ ਦੇਖਿਆ ਜਾ ਸਕੇ ਅਤੇ ਹੋਰਨਾਂ ਨੂੰ ਸਮਝਾਇਆ ਜਾ ਸਕੇ। ਉਦਾਹਰਣ ਵਜੋਂ ਪਿਛਲੇ ਦਿਨੀਂ ਭਗਤ ਸਿੰਘ ਦੇ ਭਾਸ਼ਾ ਅਤੇ ਲਿਪੀ ਬਾਰੇ ਲਿਖੇ ਲੇਖ ਨੂੰ ਆਧਾਰ ਬਣਾ ਕੇ ਇਹ ਪ੍ਰਚਾਰਨ ਦੀ ਕੋਸ਼ਿਸ਼ ਕੀਤੀ ਗਈ ਕਿ ਭਗਤ ਸਿੰਘ ਪੰਜਾਬੀ ਦੇ ਮੁਕਾਬਲੇ ਹਿੰਦੀ ਭਾਸ਼ਾ ਚਾਹੁੰਦਾ ਸੀ ਪ੍ਰੰਤੂ ਜਦ ਇਹ ਲੇਖ ਪੂਰਾ ਪੜ੍ਹਿਆ ਜਾਂਦਾ ਹੈ ਤਾਂ ਪਤਾ ਚਲਦਾ ਹੈ ਕਿ ਲੇਖ ਵਿੱਚ ਪੰਜਾਬੀ ਭਾਸ਼ਾ ਬਾਰੇ ਤਾਂ ਇਹ ਸ਼ਬਦ ਲਿਖੇ ਗਏ ਹਨ 'ਪੰਜਾਬ ਦੀ ਭਾਸ਼ਾ ਦੂਸਰੇ ਸੂਬਿਆਂ ਦੀ ਤਰ੍ਹਾਂ ਪੰਜਾਬੀ ਹੀ ਹੋਣੀ ਚਾਹੀਦੀ ਹੈ, ਫਿਰ ਕਿਉਂ ਨਹੀਂ ਹੋਈ, ਇਹ ਸਵਾਲ ਸਹਿਵਨ ਹੀ ਉਠਦਾ ਹੈ। .......ਏਹੋ ਜਿਹੀ ਮਿੱਠੀ, ਏਹੋ ਜਿਹੀ ਆਨੰਦਦਾਇਕ ਭਾਸ਼ਾ ਨੂੰ ਪੰਜਾਬੀਆਂ ਨੇ ਹੀ ਨਾ ਅਪਨਾਇਆ, ਇਹੀ ਤਾਂ ਦੁੱਖ ਹੈ। ਹੁਣ ਵੀ ਨਹੀਂ ਅਪਨਾਉਂਦੇ ਮਸਲਾ ਇਹ ਹੈ। ਹਰ ਇੱਕ ਆਪਣੀ ਗੱਲ ਦੇ ਪਿੱਛੇ ਮਜ਼ਹਬੀ ਡੰਡਾ ਲਈ ਖੜ੍ਹਾ ਹੈ। ਇਸ ਅੜਿੰਗੇ ਨੂੰ ਕਿਸੇ ਤਰ੍ਹਾਂ ਦੂਰ ਕੀਤਾ ਜਾਵੇ।' ਅਸਲ ਮੁੱਦਾ ਪੰਜਾਬੀ ਲਿਖਣ ਲਈ ਵਰਤੀ ਜਾਣ ਵਾਲੀ ਲਿਪੀ ਦਾ ਸੀ। ਉਸ ਸਮੇਂ ਪੰਜਾਬੀ ਨੂੰ ਜਿਆਦਾਤਰ ਸ਼ਾਹਮੁਖੀ ਅੱਖਰਾਂ ਵਿੱਚ ਲਿਖਿਆ ਜਾਂਦਾ ਸੀ। ਉਸ ਸਮੇਂ ਦੇਸ਼ ਵਿੱਚ ਏਕਤਾ ਪੈਦਾ ਕਰਨ ਲਈ ਇਹ ਵਿਚਾਰ ਚੱਲ ਰਿਹਾ ਸੀ ਕਿ ਭਾਰਤ ਦੀਆਂ ਭਾਸ਼ਾਵਾਂ ਲਈ ਇੱਕ ਲਿਪੀ ਹੋਵੇ ਤਾਂ ਜੋ ਭਾਸ਼ਾਵਾਂ ਵਿੱਚ ਸਾਂਝ ਪੈਦਾ ਹੋਵੇ। ਭਗਤ ਸਿੰਘ ਨੇ ਲਿਪੀ ਦੇ ਸਵਾਲ 'ਤੇ ਇਸ ਵਿਚਾਰ ਨਾਲ ਸਹਿਮਤੀ ਪ੍ਰਗਟ ਕੀਤੀ ਸੀ ਜਿਸ ਨੂੰ ਪੰਜਾਬੀ ਵਿਰੋਧ ਵਜੋਂ ਪੇਸ਼ ਕੀਤਾ ਗਿਆ।

ਭਗਤ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਦੇ ਵਿਚਾਰਧਾਰਕ ਵਿਕਾਸ ਅਤੇ ਉਨ੍ਹਾਂ ਦੇ ਵਿਚਾਰਾਂ ਨੂੰ ਠੀਕ ਤਰ੍ਹਾਂ ਜਾਣਨ ਲਈ ਇਹ ਪੁਸਤਕ ਬਹੁਤ ਮਹੱਤਵਪੂਰਨ ਹੈ। ਮਿਸਾਲ ਵਜੋਂ 'ਕਿਰਤੀ' ਅਖ਼ਬਾਰ ਵਿੱਚ ਉਨ੍ਹਾਂ ਦੇ ਲੇਖ ਉਸ ਸਮੇਂ ਦੇ ਲੀਡਰਾਂ ਦਾ ਬੜਾ ਸੰਤੁਲਿਤ ਮੁਲਅੰਕਣ ਕਰਦੇ ਹਨ। ਇੱਕ ਲੇਖ 'ਨਵੇਂ ਲੀਡਰਾਂ ਦੇ ਜੁਦੇ-ਜੁਦੇ ਖ਼ਿਆਲਾਤ' ਵਿੱਚ ਉਨ੍ਹਾਂ ਨੇ ਸੁਭਾਸ਼ ਚੰਦਰ ਬੋਸ ਅਤੇ ਜਵਾਹਰ ਲਾਲ ਨਹਿਰੂ ਦੇ ਵਿਚਾਰਾਂ ਵਿੱਚ ਫਰਕ ਨੂੰ ਬੜੇ ਵਧੀਆ ਢੰਗ ਨਾਲ ਦਰਸਾਇਆ ਹੈ। ਇਸੇ ਤਰ੍ਹਾਂ ਲਾਲਾ ਲਾਜਪਤ ਰਾਏ ਦੀ ਉਨ੍ਹਾਂ ਵੱਲੋਂ ਕੀਤੀ ਗਈ ਸਖਤ ਆਲੋਚਨਾ ਵੀ ਲਾਜਪਤ ਰਾਏ ਬਾਰੇ ਬਹੁਤ ਕੁਝ ਸਪਸ਼ਟ ਕਰਦੀ ਹੈ। ਮਹਾਤਮਾ ਗਾਂਧੀ ਵੱਲੋਂ ਜਦ ਅੰਗਰੇਜ਼ਾਂ ਖਿਲਾਫ਼ ਹਥਿਆਰਬੰਦ ਢੰਗਾਂ ਰਾਹੀਂ ਲੜ ਰਹੇ ਨੌਜਵਾਨਾਂ ਦੀ ਆਲੋਚਨਾ ਕਰਦਾ ਲੇਖ 'ਬੰਬ ਪੂਜਾ' (Cult of the Bomb) ਲਿਖਿਆ ਗਿਆ ਤਾਂ ਇਨ੍ਹਾਂ ਇਨਕਲਾਬੀਆਂ ਵੱਲੋਂ ਉਸ ਦੇ ਜਵਾਬ ਵਿੱਚ 'ਬੰਬ ਦਾ ਫਲਸਫ਼ਾ' ਲਿਖਿਆ ਗਿਆ। ਇਸ ਲੇਖ ਵਿੱਚ ਇਨ੍ਹਾਂ ਨੇ ਗਾਂਧੀ ਵੱਲੋਂ ਉਠਾਈਆਂ ਗੱਲਾਂ ਦਾ ਠੋਕਵਾਂ ਅਤੇ ਬਾਦਲੀਲ ਜਵਾਬ ਦਿੱਤਾ ਹੈ ਪਰ ਅਜਿਹਾ ਕਰਦੇ ਹੋਏ ਕਿਤੇ ਵੀ ਸ਼ਾਲੀਨਤਾ ਦਾ ਪੱਲਾ ਨਹੀਂ ਛੱਡਿਆ। ਇਹ ਲਿਖਕੇ ਕਿ 'ਅਸੀਂ ਉਨ੍ਹਾਂ ਦੇ ਦੇਸ਼ ਨੂੰ ਆਜਾਦ ਕਰਵਾਉਣ ਦੇ ਤੌਰ-ਤਰੀਕੇ ਨੂੰ ਬਿਲਕੁਲ ਨਾਮਨਜ਼ੂਰ ਕਰਦੇ ਹਾਂ' ਅੱਗੇ ਇਹ ਵੀ ਲਿਖਿਆ ਹੈ ਕਿ 'ਸਾਡੇ ਲਈ ਬੜੀ ਨਾਸ਼ੁਕਰੀ ਹੋਵੇਗੀ ਜੇ ਅਸੀਂ ਉਨ੍ਹਾਂ ਦੀ ਦੇਸ਼ ਵਿੱਚ ਚਲਾਈ ਨਾ-ਮਿਲਵਰਤਨ ਲਹਿਰ ਰਾਹੀਂ ਲੋਕ ਜਾਗ੍ਰਿਤੀ ਵਿੱਚ ਪਾਏ ਹਿੱਸੇ ਲਈ ਉਨ੍ਹਾਂ ਨੂੰ ਸਲਾਮ ਨਾ ਕਰੀਏ।' ਕਹਿਣ ਦਾ ਭਾਵ ਕਿ ਨੌਜਵਾਨਾਂ ਵਾਲੀ ਜੋਸ਼ ਨਾਲ ਭਰੀ ਉਸ ਉਮਰ ਵਿੱਚ ਵੀ ਉਨ੍ਹਾਂ ਦੇ ਵਿਚਾਰ ਤਰਕ ਅਤੇ ਠਰ੍ਹੰਮੇ ਨਾਲ ਭਰਪੂਰ ਹੁੰਦੇ ਸਨ। ਇਸੇ ਤਰ੍ਹਾਂ ਸ਼ਹੀਦ ਸੁਖਦੇਵ ਨਾਲ ਭਗਤ ਸਿੰਘ ਦਾ ਰਿਸ਼ਤਾ ਦੂਸਰੇ ਸਾਥੀਆਂ ਮੁਕਾਬਲੇ ਹੋਰ ਕਿਸਮ ਦਾ ਸੀ। ਜਿਸ ਤਰ੍ਹਾਂ ਕਿ ਬਹੁਤ ਨੇੜਲੇ ਜਿਗਰੀ ਦੋਸਤਾਂ ਵਿੱਚ ਹੁੰਦਾ ਹੈ, ਸੁਖਦੇਵ ਭਗਤ ਸਿੰਘ ਨੂੰ ਪਿਆਰ **ਬਾਕੀ ਪੰਨਾ 18 'ਤੇ**

# ਕੀ ਇਹ ਬਲਾਤਕਾਰ ਨਹੀਂ ਸੀ

**ਫ਼ੀਮੇਲ ਜ਼ੇਨਿਟਲ ਮਯੁਟਿਲੇਸ਼ਨ ... ਔਰਤਾਂ ਦੀ ਸੁੰਨਤ:**

ਇਹ 28 ਅਫਰੀਕੀ ਦੇਸ਼ਾਂ ਦੇ ਨਾਲ ਨਾਲ, ਮੱਧ ਪੂਰਬੀ ਦੇਸ਼ਾਂ ਦੇ ਨਾਲ ਨਾਲ, ਮੱਧ ਅਤੇ ਦੱਖਣੀ ਅਮਰੀਕਾ, ਭਾਰਤ ਅਤੇ ਹੋਰ ਇਸਲਾਮਿਕ ਦੇਸ਼ਾਂ ਦੀਆਂ ਕੁਝ ਜਾਤੀਆਂ ਵਿਚ ਫੈਲਿਆ ਹੋਇਆ ਰੋਗ ਹੈ, ਜਿਸਨੂੰ ਕਿਹਾ ਜਾਂਦਾ ਹਰਾਮ ਦੀ ਬੋਟੀ। ਇੱਕ ਧਾਰਮਿਕ ਪਰੰਪਰਾ ਜਿਸ ਦੇ ਅਧੀਨ ਪ੍ਰਾਈਵੇਟ ਪਾਰਟ ਦੇ ਉੱਪਰਲੇ ਹਿੱਸੇ ਕਿਲੋਟੋਰਿਸ ਕੱਟ ਕੇ ਪਾਰਟ ਨੂੰ ਸਿਓ ਦਿੱਤਾ ਜਾਂਦਾ। ਮਕਸਦ ਸਿਰਫ਼ ਔਰਤ ਦੀ ਕਾਮੁਕ ਇੱਛਾ ਨੂੰ ਕਾਬੂ ਵਿਚ ਰੱਖਣ ਦੀ ਚਾਹ। ਜਾਂ ਕੁੱਝ ਵੀ ਲਗਾ ਲਓ। ਪਰ ਤਾਰਕਿਕ ਕੁਝ ਨਹੀਂ। ਹਰ ਜਾਤ, ਕਬੀਲੇ, ਦੇਸ਼, ਖਿੱਤੇ ਦਾ ਇਸ ਨੂੰ ਕਰਨ ਦਾ ਆਪੋ ਆਪਣਾ ਤਰੀਕਾ, ਪਰ ਜਿਹੜੀ ਚੀਜ ਇਸ ਵਿਚ ਸਾਂਝੀ ਹੈ ਉਹ ਹੈ ਅਸਹਿਮਤੀ, ਬਹੁਤ ਤੇਜ ਦਰਦ। ਹਰ ਇਨਸਾਨ ਨੂੰ ਆਪਣੀਆਂ ਇੱਛਾਵਾਂ ਮਾਨਣ ਦਾ ਹੱਕ ਹੈ

> ਰਾਨਾ ਵਾਲੀ ਦੱਸਦੀ ਹੈ, ਕਿ ਜਦੋਂ ਉਹ ਸੱਤ ਸਾਲ ਦੀ ਸੀ, ਉਸਦੀ ਮਾਂ ਨੇ ਟੌਫੀ ਦਾ ਲਾਲਚ ਦਿੱਤਾ, ਤੇ ਉਸਨੂੰ ਘਰ ਦੇ ਪਿਛਲੇ ਵਿਹੜੇ ਦੇ ਇੱਕ ਹਨੇਰੇ ਕਮਰੇ ਵਿਚ ਲਿਜਾਇਆ ਗਿਆ, ਕਸ ਕੇ ਫੜਿਆ ਗਿਆ। ਤੇ ਉਸਤੋਂ ਬਾਅਦ ਦਾ ਉਸਨੂੰ ਸਿਰਫ ਉਹ ਨਾ ਸਹਿਣ ਯੋਗ ਦਰਦ ਹੀ ਯਾਦ ਹੈ, ਘਰੇ ਮੁੜਦਿਆਂ ਉਹ ਪੂਰੇ ਰਾਹ ਰੋਂਦੀ ਰਹੀ, ਅਗਲੇ ਬੀਹ ਪੱਚੀ ਸਾਲ ਤੱਕ ਤਾਂ ਉਸਨੂੰ ਇਹ ਸਮਝ ਹੀ ਨਹੀਂ ਆਇਆ ਉਸ ਨਾਲ ਹੋਇਆ ਕੀ ਸੀ।




ਯੂਨੀਸੈਫ ਦੇ ਅੰਕੜੇ ਕਹਿੰਦੇ ਹਨ ਕਿ ਜਿੰਨ੍ਹਾਂ ਬੀਹ ਕਰੋੜ ਔਰਤਾਂ ਦੀ ਸੁੰਨਤ ਹੋਈ, ਉਹਨਾਂ ਵਿਚੋਂ ਸਾਢੇ ਚਾਰ ਕਰੋੜ ਬੱਚੀਆਂ ਚੌਦਾਂ ਸਾਲ ਤੋਂ ਘੱਟ ਉਮਰ ਦੀਆਂ ਸਨ।

ਰਾਨਾਵਾਲੀ ਦਾਉਦੀ ਵੋਹਰਾ ਸਮਾਜ ਨੂੰ ਸਬੰਧ ਰੱਖਦੀ ਹੈ। ਇਸ ਸਮਾਜ ਦੇ ਦਸ ਲੱਖ ਤੋਂ ਵੀ ਜਿਆਦਾ ਲੋਕ ਮੁੰਬਈ ਅਤੇ ਇਸਦੇ ਆਲੇ ਦੁਆਲੇ ਦੇ ਇਲਾਕਿਆਂ ਵਿਚ ਰਹਿੰਦੇ ਹਨ। ਭਾਰਤ ਵਿੱਚ ਇਹ ਮੁਸਲਿਮ ਸਮੁਦਾਇ ਹੈ ਜਿਸ ਵਿਚ ਹਾਲੇ ਵੀ ਇਹ ਸੁੰਨਤ ਦੀ ਪਰੰਪਰਾ ਹੈ। ਕਾਫੀ ਸੰਗਠਨ ਵੀ ਵਿਸ਼ਵ ਵਿਆਪੀ ਪੱਧਰ ’ਤੇ ਇਸਦੇ ਵਿਰੋਧ ’ਚ ਲਗਾਤਾਰ ਰਹੇ ਹਨ। ਖ਼ੈਰ! ਇਹ ਨਾ ਖਤਮ ਹੋਣ ਵਾਲੀ ਲੜਾਈ ਹਮੇਸ਼ਾ ਚਲਦੀ ਰਹਿਣੀ ਹੈ। ਵਿਰੋਧ ਕਰਨ ਵਾਲੇ ਆਪੋ ਆਪਣੇ ਢੰਗ ਵਿਚ ਇਸ ਦੇ ਵਿਰੋਧ ਵਿਚ ਹਨ। ਸਾਲ 2016 ਵਿਚ ਗੋਆ ਰਹਿੰਦੀ ਕਹਾਣੀਕਾਰ ਨੇ ਇੱਕ ਖ਼ੂਬਸੂਰਤ ਢੰਗ ਦਾ ਵਿਰੋਧ ਕੀਤਾ। ਨਾਵਲ ਲਿਖਿਆ, ਅਫਰੀਕਾ ਦਾ ਪਲਾਟ ਲਿਆ। ਖੋਜ ਦੇਖੋ , ਕਿੰਨੀ ਹੋਣੀ! ਹਿੰਦੀ ਕਹਾਣੀਕਾਰ, ਦੂਜੇ ਦੇਸ਼ ਦੇ ਪਲਾਟ, ਇੱਕ ਅਜਿਹੇ ਹਿੱਸੇ ਦੀ ਭਾਸ਼ਾ ਤੇ ਸਮਾਜਿਕ ਬਣਤਰ ’ਤੇ ਕੰਮ ਜਿਸ ਬਾਰੇ ਕਿੰਨਾ ਹੀ ਕੁਝ ਆਸਾਨੀ ਨਾਲ ਨਹੀਂ ਮਿਲਦਾ। ਕਿਤਾਬ ਹੈ ‘ਦਰਦਜਾ’, ਲੇਖਿਕਾ ਜਯ ਸ਼੍ਰੀ ਰਾਏ, ਅਨੁਵਾਦਕ ਹੈ-ਸਿਮਰਨ। ਮਾਹਰਾ ਤੇ ਮਾਸਾ ਰਾਹੀਂ ਆਪਣੇ ਵਿਰੋਧ ਨੂੰ ਚੀਖ ਚ ਬਦਲ ਆਪਣੇ ਪੂਰੇ ਸਮਾਜ ਤੋਂ ਬਗ਼ਾਵਤ ਦੇ ਵੱਲ। ਕਿੰਨਾ ਹੀ ਕੁਝ ਇਸ ਕਿਤਾਬ ’ਚ ਹੈ। ਕਿੰਨਾ ਹੀ ਕੁਝ ਜਿਸ ਬਾਰੇ ਸਾਨੂੰ ਪਤਾ ਹੋਣਾ ਲਾਜਮੀ ਹੈ। ਪੜ੍ਹਨ ਲਈ ਵੀ ਹਿੰਮਤ ਚਾਹੀਦੀ ਹੈ।

---

**ਪੰਨਾ 17 ਦਾ ਬਾਕੀ...** ਵੀ ਬਹੁਤ ਕਰਦਾ ਸੀ ਪਰ ਉਸ ਉੱਤੇ ਕਿੰਤੂ ਕਰਨ ਵੇਲੇ ਵੀ ਝਿਜਕਦਾ ਨਹੀਂ ਸੀ। ਉਸ ਵੱਲੋਂ ਉਠਾਏ ਸਵਾਲਾਂ ਦੇ ਜਵਾਬ ਵਿੱਚ ਭਗਤ ਸਿੰਘ ਨੇ ਜੇਲ੍ਹ ਵਿਚੋਂ ਜੋ ਖ਼ਤ ਲਿਖੇ ਉਹ ਭਗਤ ਸਿੰਘ ਦੇ ਪਿਆਰ-ਮੁਹੱਬਤ ਅਤੇ ਜ਼ਿੰਦਗੀ-ਮੌਤ ਵਰਗੇ ਸਵਾਲਾਂ ਬਾਰੇ ਨਜ਼ਰੀਏ ਨੂੰ ਬਾਖ਼ੂਬੀ ਬਿਆਨ ਕਰਦੇ ਹਨ। ਇਹ ਖ਼ਤ ਵੀ ਪੁਸਤਕ ਵਿੱਚ ਸ਼ਾਮਲ ਹਨ ਜੋ ਪੜ੍ਹੇ ਅਤੇ ਵਿਚਾਰੇ ਜਾਣੇ ਚਾਹੀਦੇ ਹਨ। ਇਸੇ ਤਰ੍ਹਾਂ ਭਗਤ ਸਿੰਘ ਦਾ ਸ਼ਾਨਦਾਰ ਦਲੀਲਾਂ ਨਾਲ ਭਰਪੂਰ ਲੇਖ ‘ਮੈਂ ਨਾਸਤਿਕ ਕਿਉਂ ਹਾਂ’ ਵੀ ਇਸ ਪੁਸਤਕ ਵਿੱਚ ਸ਼ਾਮਲ ਹੈ। ਹਰ ਲਿਖਤ ਨਾਲ ਪ੍ਰੋ. ਜਗਮੋਹਨ ਸਿੰਘ ਹੋਰਾਂ ਦੀਆਂ ਟਿੱਪਣੀਆਂ ਲਿਖਤ ਦੇ ਸੰਦਰਭ ਨੂੰ ਹੋਰ ਸਪਸ਼ਟ ਕਰਦੀਆਂ ਹਨ।

ਸੋ ਭਗਤ ਸਿੰਘ ਦੇ ਵਿਚਾਰਾਂ ਨੂੰ ਜਾਣਨ ਲਈ ਉਨ੍ਹਾਂ ਦੀਆਂ ਇੱਕ ਦੋ ਲਿਖਤਾਂ ਪੜ੍ਹ ਕੇ ਨਹੀਂ ਸਰ ਸਕਦਾ, ਇਸ ਵਾਸਤੇ ਭਗਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਦੀਆਂ ਇਹਨਾਂ ਸਾਰੀਆਂ ਲਿਖਤਾਂ ਨੂੰ ਸਮਝਣਾ ਜਰੂਰੀ ਹੈ। 23 ਮਾਰਚ ਨੂੰ ਉਨ੍ਹਾਂ ਦੀ ਸ਼ਹੀਦੀ ਤੋਂ ਅਸੀਂ ਬਹਾਦਰੀ ਦੀ ਪ੍ਰੇਰਣਾ ਲੈਂਦੇ ਹਾਂ, 28 ਸਤੰਬਰ ਨੂੰ ਉਨ੍ਹਾਂ ਦੇ ਜਨਮ ਦਿਨ ਮੌਕੇ ਉਨ੍ਹਾਂ ਦੇ ਵਿਚਾਰਾਂ ਨੂੰ ਪੜ੍ਹੀਏ, ਸਮਝੀਏ ਅਤੇ ਮਨਾਂ ਵਿੱਚ ਵਸਾ ਲਈਏ।

**98767 10809**

# ਰਜਨੀ ਦਾ ਰਾਹ



**ਸ਼ਮਸ਼ੇਰ ਚੋਹ ਮਾਰ**

ਕੁੱਝ ਸਾਲ ਪਹਿਲਾਂ ਵਿਆਹ ਵਿੱਚ ਇੱਕ ਨੌਜਵਾਨ ਲੜਕੀ ਖੁਸ਼ੀ ਭਰੇ ਰੌਂਅ ਵਿੱਚ ਮਿਲੀ। ਉਸ ਦਾ ਪਹਿਰਾਵਾ ਤੇ ਦਿੱਖ ਚੰਗੀ ਜੀਵਨ ਜਾਚ ਦੀ ਸ਼ਾਹਦੀ ਭਰਦਾ ਪ੍ਰਤੀਤ ਹੁੰਦਾ ਸੀ। ਤੁਸੀਂ ਮੈਨੂੰ ਪਹਿਚਾਨਿਆ ਨਹੀਂ ? ਇਹ ਆਖ ਉਸਨੇ ਮੈਨੂੰ ਸੋਚੀਂ ਪਾ ਦਿੱਤਾ। ਮੇਰੇ ਨਾਂਹ ਕਹਿਣ 'ਤੇ ਉਹ ਬੋਲੀ, ਮੈਂ ਉਹੋ ਲੜਕੀ ਹਾਂ, ਰਜਨੀ। ਨੌਂਵੀਂ ਪਾਸ, ਵਖਤਾਂ ਦੀ ਮਾਰੀ। ਜਿਸ ਨੂੰ ਤੁਸੀਂ ਮੁਸ਼ਕਲ 'ਚੋਂ ਕੱਢ ਜਿਉਣ ਦੇ ਰਾਹ ਪਾਇਆ ਸੀ। ਤੁਹਾਡਾ ਬਹੁਤ ਧੰਨਵਾਦ। ਤੁਹਾਡੇ ਸਹਿਯੋਗ ਸਦਕਾ ਮੈਂ ਮਾਸੀ ਕੋਲ ਜਾ ਕੇ ਪੜ੍ਹੀ ਲਿਖੀ। ਵਿਆਹ ਉਪਰੰਤ ਹੁਣ ਮੈਂ ਆਪਣੇ ਪਰਿਵਾਰ ਵਿੱਚ ਖੁਸ਼ੀ ਭਰਿਆ ਜੀਵਨ ਬਿਤਾ ਰਹੀ ਹਾਂ।

**ਘਟਨਾਵਾਂ ਦਾ ਦੌਰ**

ਉਸਨੂੰ ਮਿਲ ਮੇਰੇ ਮਨ ਮਸਤਕ ਵਿੱਚ ਰਹੱਸਮਈ ਘਟਨਾਵਾਂ ਦੇ ਹੱਲ ਕੀਤੇ ਕੇਸ ਦੀ ਕਹਾਣੀ ਉਜਾਗਰ ਹੋ ਗਈ। ਗੁਆਂਢੀ ਰਾਜ ਦੇ ਇੱਕ ਪਿੰਡ ਵਿੱਚ ਅਜੀਬ ਕਿਸਮ ਦੀਆਂ ਘਟਨਾਵਾਂ ਵਾਪਰ ਰਹੀਆਂ ਸਨ। ਘਟਨਾਵਾਂ ਏਨੀਆਂ ਅਜੀਬੋ ਗਰੀਬ ਸਨ ਕਿ ਸਧਾਰਨ ਵਿਅਕਤੀ ਵੇਖ/ਸੁਣ ਕੇ ਡਰ ਜਾਂਦਾ। ਉਸ ਪਰਿਵਾਰ ਦੇ ਇੱਕ ਹਮਦਰਦ ਇਨਸਾਨ ਵੱਲੋਂ ਉਨ੍ਹਾਂ ਨੂੰ ਤਰਕਸ਼ੀਲਾਂ ਕੋਲ ਜਾਣ ਦੀ ਸਲਾਹ ਦਿੱਤੀ ਗਈ। ਉਸੇ ਹਮਦਰਦ ਨੇ ਸਾਨੂੰ ਫੋਨ 'ਤੇ ਘਟਨਾਵਾਂ ਦੀ ਸਾਰੀ ਜਾਣਕਾਰੀ ਇਸ ਤਰ੍ਹਾਂ ਸੁਣਾਈ।

ਪਰਿਵਾਰ ਆਰਥਿਕ ਤੌਰ 'ਤੇ ਕਮਜੋਰ ਹੈ। ਪਰਿਵਾਰ ਵਿਚ ਕੁੱਲ ਪੰਜ ਮੈਂਬਰ ਹਨ, ਜਿਨ੍ਹਾਂ ਵਿਚ ਮੀਆਂ ਬੀਵੀ ਅਤੇ ਉਸ ਦੇ ਦੋ ਲੜਕੇ, ਇਕ ਲੜਕੀ ਜੋ ਮਕਾਨ ਮਾਲਕਣ ਦੀ ਭਤੀਜੀ ਹੈ, ਉਹ ਦਸਵੀਂ ਜਮਾਤ ਵਿੱਚ ਪੜ੍ਹਦੀ ਹੈ। ਉਸ ਲੜਕੀ ਨੂੰ ਬਹੁਤ ਤੇਜ ਦੌਰੇ ਪੈਂਦੇ ਹਨ। ਇਸ ਤੋਂ ਇਲਾਵਾ ਘਰ ਦੇ ਪਸ਼ੂਆਂ ਨੂੰ ਵੀ ਦੌਰੇ ਪੈ ਜਾਂਦੇ ਹਨ। ਉਨ੍ਹਾਂ ਦੇ ਪਸ਼ੂ ਵੀ ਮਰ ਰਹੇ ਹਨ। ਸ਼ਾਮ ਨੂੰ ਘਰ ਵਿਚ ਸਾਬਤ ਇੱਟਾਂ ਦੀ ਬਰਸਾਤ ਹੁੰਦੀ ਹੈ। ਜਦੋਂ ਪਸ਼ੂਆਂ ਦਾ ਦੁੱਧ ਚੋਅ ਕੇ ਰੱਖਿਆ ਜਾਂਦਾ ਐ ਤਾਂ ਇਹ ਜਲਦੀ ਹੀ ਖੂਨ ਵਿੱਚ ਤਬਦੀਲ ਹੋ ਜਾਂਦਾ ਹੈ। ਘਰ ਵਿੱਚ ਰੱਖੇ ਰਾਸ਼ਨ ਦਾ ਟੂਣਾ ਬਣ ਜਾਂਦਾ ਹੈ। ਲੜਕਾ ਜਦੋਂ ਖੇਤਾਂ 'ਚੋਂ ਹਰਾ ਚਾਰਾ ਲੈ ਕੇ ਆਉਂਦਾ ਹੈ ਤਾਂ ਉਸਨੂੰ ਪਿੱਛੋਂ ਧੱਫਾ ਵਜਦਾ ਹੈ। ਉਸਦਾ ਮੋਢੇ 'ਤੇ ਪਿਆ ਆਪਣੇ ਆਪ ਪਰਨਾ ਖਿੱਚਿਆ ਜਾਂਦਾ ਹੈ। ਉਹ ਡਰਦਾ, ਚੀਕਾਂ ਮਾਰਦਾ ਹਰੇ ਦੀ ਭਰੀ ਸੁੱਟ ਘਰ ਵਾਪਸ ਭੱਜ ਆਉਂਦਾ ਹੈ। ਕੁੜੀ ਦੀਆਂ ਬਾਹਾਂ 'ਤੇ ਬੰਨ੍ਹੇ ਹੋਏ ਤਵੀਤ ਸਭ ਦੇ ਸਾਹਮਣੇ ਵੇਖਦੇ ਹੋਇਆਂ ਟੁੱਟਕੇ ਆਪਣੇ ਆਪ ਡਿੱਗਣ ਲਗਦੇ ਹਨ। ਸਭ ਦੇ ਸਾਹਮਣੇ, ਲੜਕੀ ਦੀਆਂ ਉਂਗਲਾਂ ਵਿੱਚ ਸੂਈਆਂ ਆਪਣੇ ਆਪ ਨਹੁੰਆਂ ਨਾਲ਼ ਲਗਦੀ ਚਮੜੀ ਵਿੱਚ ਜਾ ਧਸਦੀਆਂ ਹਨ। ਉਸਨੇ ਦੱਸਿਆ ਕਿ ਅਲੌਕਾਰੀ ਜਾਪਦੀਆਂ ਇਹ ਘਟਨਾਵਾਂ ਨੇ ਘਰ ਪਰਿਵਾਰ ਦੇ ਸਾਰੇ ਮੈਂਬਰਾਂ ਦਾ ਜਿਉਣਾ ਮੁਹਾਲ ਕਰ ਰੱਖਿਆ ਹੈ। ਘਟਨਾਵਾਂ ਦਾ ਕੋਈ ਹੋਰ ਇਲਾਜ ਨਾ ਹੋਣ ਕਰਕੇ ਪਰਿਵਾਰ ਸਾਧ ਸਿਆਣਿਆਂ ਦੇ ਚੁੰਗਲ ਵਿੱਚ ਫਸਿਆ ਹੋਇਆ ਹੈ।

ਤੰਤਰਾਂ-ਮੰਤਰਾਂ 'ਚ ਉਲਝੇ ਇਸ ਪਰਿਵਾਰ ਦੀ ਆਰਥਿਕ ਤੇ ਮਾਨਸਿਕ ਲੁੱਟ ਹੋ ਰਹੀ ਹੈ। ਹੁਣ ਤਾਂ ਅਖੌਤੀ ਬਾਬੇ ਵੀ ਆਪਣੇ ਹੱਥ ਖੜ੍ਹੇ ਕਰਨ ਲੱਗੇ ਹਨ। ਸਮੱਸਿਆ ਦਾ ਕੋਈ ਹੱਲ ਨਹੀਂ ਹੋ ਰਿਹਾ। ਪਿੰਡ ਦੇ ਲੋਕਾਂ ਨੇ ਪਰਿਵਾਰ ਤੋਂ ਦੂਰੀ ਵੱਟ ਲਈ ਹੈ। ਉਹ ਉਸ ਘਰ ਨੂੰ 'ਭੂਤਾਂ' ਅਤੇ 'ਆਤਮਾਵਾਂ' ਦੇ ਵਾਸੇ ਵਾਲਾ ਘਰ ਮੰਨਣ ਲੱਗ ਪਏ ਹਨ। ਅਸੀਂ ਉਸ ਸੱਜਣ ਨੂੰ ਆਪਣੀਆਂ ਕੁੱਝ ਜਰੂਰੀ ਸ਼ਰਤਾਂ ਦੱਸੀਆਂ। ਉਹਨਾਂ ਪਰਿਵਾਰ ਵੱਲੋਂ ਪੂਰੇ ਸਹਿਯੋਗ ਦਾ ਵਾਅਦਾ ਕੀਤਾ।

**ਪੁੱਛ ਪੜਤਾਲ ਤੇ ਥਾਹ:**

ਕਾਲਾਂਵਾਲੀ ਇਕਾਈ ਦੀ ਤਿੰਨ ਮੈਂਬਰੀ ਟੀਮ, ਅਜਾਇਬ ਜਲਾਲਆਣਾ, ਹਰਦੇਵ ਅਗਰੋਈਆ ਅਤੇ ਮੈਂ ਸ਼ਾਮਲ ਸਾਂ। ਨਿਸਚਿਤ ਸਮੇਂ 'ਤੇ ਘਰ 'ਚ ਪਹੁੰਚ ਗਏ। ਉੱਥੇ ਪਿੰਡ ਦੇ ਲੋਕਾਂ ਦੀ ਭੀੜ ਜੁੜੀ ਹੋਈ ਸੀ ਜਿਹੜੇ ਘਟਨਾਵਾਂ ਦਾ ਹੱਲ ਹੁੰਦਾ ਵੇਖਣਾ ਚਾਹੁੰਦੇ ਸਨ। ਉਹਨਾਂ ਨੂੰ ਸਮਝਾ ਬੁਝਾ ਕੇ ਘਰੋਂ ਘਰੀ ਤੋਰਿਆ। ਅਸੀਂ ਪੜਤਾਲ ਆਰੰਭ ਕਰਦਿਆਂ ਪਰਿਵਾਰ ਦੇ ਸਾਰੇ ਮੈਂਬਰਾਂ ਨਾਲ ਵੱਖਰੇ-ਵੱਖਰੇ ਤੌਰ 'ਤੇ ਗੱਲਬਾਤ ਸ਼ੁਰੂ ਕੀਤੀ। ਸਾਰੇ ਮੈਂਬਰ ਡਰੇ, ਸਹਿਮੇ ਹੋਏ ਸਨ। ਘਰ ਵਿੱਚ ਪੰਜ ਦੀ ਬਜਾਏ, 6ਵਾਂ ਮੈਂਬਰ (ਮਾਲਕਣ ਦੀ ਨਨਾਣ ਦਾ ਮੁੰਡਾ) ਵੀ ਰਹਿ ਰਿਹਾ ਸੀ। ਉਹ ਲੜਕਾ ਆਪਣੀ ਮਾਮੀ ਕੋਲ਼ ਨਾਨਕੇ ਘਰ ਅਕਸਰ ਆਉਂਦਾ ਰਹਿੰਦਾ। ਇਨ੍ਹਾਂ 6 ਮੈਂਬਰਾਂ ਨੇ ਉਪਰੋਕਤ ਘਟਨਾਵਾਂ ਦੀ ਪੁਸ਼ਟੀ ਕਰਦਿਆਂ ਦੱਸਿਆ ਕਿ ਇਹ ਸਾਰੀਆਂ ਘਟਨਾਵਾਂ ਸਾਡੀਆਂ ਅੱਖਾਂ ਦੇ ਸਾਹਮਣੇ ਵਾਪਰਦੀਆਂ ਹਨ। ਉਨ੍ਹਾਂ ਨਾਲ਼ ਕੀਤੀ ਵੱਖ-ਵੱਖ ਗੱਲਬਾਤ ਤੋਂ ਬਾਅਦ ਅਸੀਂ ਪਰਿਵਾਰ ਤੋਂ ਪਾਸੇ ਬੈਠ ਕੇ ਘਟਨਾਵਾਂ ਨੂੰ ਜੋੜਨ ਦਾ ਕੰਮ ਆਰੰਭਿਆ। ਪਸ਼ੂਆਂ ਨੂੰ ਦੌਰੇ ਪੈਣ ਅਤੇ ਲੜਕੀ ਦੇ ਨਹੁੰਆਂ ਦੀ ਚਮੜੀ

ਵਿੱਚ ਸੂਈਆਂ ਦਾ ਆਪਣੇ ਆਪ ਅਗਾਂਹ ਤੁਰਨ ਦੀਆਂ ਘਟਨਾਵਾਂ ਨੇ ਸਾਨੂੰ ਹੱਲ ਵੱਲ ਤੋਰਿਆ। ਅਸੀਂ ਆਪਣਾ ਸਾਰਾ ਧਿਆਨ ਲੜਕੀ ਵੱਲ ਕੇਂਦਰਿਤ ਕੀਤਾ।

**ਮੁਸ਼ਕਲਾਂ ਦੀ ਪੀੜ :**

ਅਸੀਂ ਰਜਨੀ ਨਾਲ਼ ਪੂਰੀ ਹਮਦਰਦੀ ਜਤਾਉਂਦਿਆਂ ਗੱਲਬਾਤ ਸ਼ੁਰੂ ਕੀਤੀ। ਅਸੀਂ ਉਸਨੂੰ ਕਿਹਾ ਅਸੀਂ ਤੇਰੀ ਮੁਸ਼ਕਲ ਸਮਝਦੇ ਹਾਂ। ਤੇਰੀ ਜ਼ਿੰਦਗੀ ਬਾਰੇ ਜਾਣਨਾ ਚਾਹੁੰਦੇ ਹਾਂ। ਜੇਕਰ ਤੁਸੀਂ ਸਹਿਯੋਗ ਦਿੱਤਾ ਤਾਂ ਤੇਰੀਆਂ ਸਾਰੀਆਂ ਮੁਸ਼ਕਲਾਂ ਦੇ ਸਹੀ ਤੇ ਵਧੀਆ ਹੱਲ ਲੱਭ ਲਵਾਂਗੇ। ਉਹ ਕੁੱਝ ਸਮਾਂ ਸਾਨੂੰ ਸੁਣਦੀ ਰਹੀ। ਸਾਡਾ ਭਰੋਸਾ ਮਿਲਣ 'ਤੇ, ਉਹ ਭਰੇ ਮਨ ਨਾਲ ਸਾਨੂੰ ਦੱਸਣ ਲੱਗੀ, "ਮੈਂ ਆਪਣੀ ਭੂਆ ਕੋਲ਼ ਰਹਿੰਦੀ ਹਾਂ। ਮੇਰੇ ਮਾਤਾ ਪਿਤਾ ਦੀ ਬਹੁਤ ਸਮਾਂ ਪਹਿਲਾਂ ਮੌਤ ਹੋ ਚੁੱਕੀ ਹੈ। ਮੇਰਾ ਇੱਕ ਛੋਟਾ ਭਰਾ ਵੀ ਹੈ ਜੋ ਮੇਰੀ ਮਾਸੀ ਦੇ ਕੋਲ਼ ਰਹਿੰਦਾ ਹੈ। ਮੈਂ ਆਪਣੇ ਭਰਾ ਨੂੰ ਅਤੇ ਆਪ ਪੜ੍ਹਨਾ ਚਾਹੁੰਦੀ ਹਾਂ। ਮੈਨੂੰ ਆਪਣੇ ਭਰਾ ਦੀ ਬਹੁਤ ਯਾਦ ਆਉਂਦੀ ਹੈ। ਰਾਹ ਦੀਆਂ ਔਕੜਾਂ ਵੱਡੀਆਂ ਹਨ, ਕੋਈ ਰਾਹ ਨਜ਼ਰ ਨਹੀਂ ਆਉਂਦਾ। ਜ਼ਿੰਦਗੀ ਹਾਰਦੀ ਜਾਪਦੀ ਹੈ। ਮੇਰੀ ਭੂਆ ਜ਼ਮੀਨ ਦੇ ਲਾਲਚ ਇੱਕ 40 ਸਾਲਾ ਦੁਹਾਜੂ ਨਾਲ ਮੇਰਾ ਵਿਆਹ ਕਰਨਾ ਚਾਹੁੰਦੀ ਹੈ। ਮੇਰੀ ਉਮਰ ਤੇ ਨੇੜਲੇ ਰਿਸ਼ਤੇ ਨੂੰ ਭੁੱਲ ਉਹ ਆਪਣਾ ਸੁਆਰਥ ਸਿੱਧ ਕਰਨ ਦੀ ਤਾਕ ਵਿੱਚ ਹੈ। ਮੈਨੂੰ ਪੜ੍ਹਨ ਦਾ ਸ਼ੌਂਕ ਹੈ। ਮੈਂ ਨੌਵੀਂ ਜਮਾਤ ਵਿੱਚੋਂ ਵਧੀਆ ਨੰਬਰ ਪ੍ਰਾਪਤ ਕੀਤੇ ਹਨ। ਪੜ੍ਹਾਈ ਤੇ ਮਿਹਨਤ ਨਾਲ ਅਸੀਂ ਦੋਵੇਂ ਭੈਣ ਭਰਾ ਪੈਰਾਂ ਸਿਰ ਹੋਣਾ ਚਾਹੁੰਦੇ ਹਾਂ। ਵਿਆਹ ਤਾਂ ਅਜੇ ਦੂਰ ਦੀ ਗੱਲ ਹੈ।

ਉਹ ਉਦਾਸ ਸੀ, ਪਰ ਆਤਮ ਵਿਸ਼ਵਾਸ ਨਾਲ ਭਰੀ ਹੋਈ ਸੀ। ਆਪਣੀ ਹਾਲਤ ਬਿਆਨਦਿਆਂ ਉਹ ਅੱਖਾਂ ਭਰ ਆਉਂਦੀ, ਰੋਣ ਲਗਦੀ। ਅਸੀਂ ਉਸ ਨੂੰ ਹੌਂਸਲਾ ਦਿੱਤਾ ਅਤੇ ਕਿਹਾ, "ਰੋ ਨਾ ਪੁੱਤਰ, ਤੂੰ ਸਾਡੀ ਧੀ ਹੈਂ, ਸਾਡੇ 'ਤੇ ਵਿਸ਼ਵਾਸ ਕਰ। ਅਸੀਂ ਤੇਰੀ ਮੁਸ਼ਕਲ ਦਾ ਹੱਲ ਲੱਭ ਲਵਾਂਗੇ ਪਰ ਤੈਨੂੰ ਸਾਡਾ ਸਹਿਯੋਗ ਕਰਨਾ ਪਵੇਗਾ। ਘਰ ਵਿੱਚ ਵਾਪਰਦੀਆਂ ਘਟਨਾਵਾਂ ਨਾਲ ਹੀ ਤੁਹਾਡੀ ਸਮੱਸਿਆ ਦਾ ਹੱਲ ਜੁੜਿਆ ਹੋਇਆ ਹੈ।"

**ਜਿਉਣ ਦੀ ਤਾਂਘ:**

ਤੁਸੀਂ ਘਰ ਵਿੱਚ ਵਾਪਰ ਰਹੀਆਂ ਰਹੱਸਮਈ ਘਟਨਾਵਾਂ ਬਾਰੇ ਜਾਣਨਾ ਚਾਹੁੰਦੇ ਹੋ ਨਾ ? ਇਸ ਘਰ ਵਿਚ ਮੇਰਾ ਜਿਉਣਾ ਮੁਹਾਲ ਹੈ। ਘਰ ਵਿੱਚ ਨਾਨਕੇ ਘਰ ਆਉਂਦਾ ਲੜਕਾ ਮੇਰੇ 'ਤੇ ਗਲਤ ਨਜ਼ਰ ਰਖਦਾ ਹੈ। ਉਸ 'ਤੇ ਕੋਈ ਰੋਕ ਟੋਕ ਨਹੀਂ ਹੈ। ਘਰ ਦੀ ਛੋਟੀ ਚਾਰਦੀਵਾਰੀ ਕਾਰਣ ਗਲੀ ਵਿੱਚੋਂ ਲੰਘਦੇ ਟੱਪਦੇ ਲੋਕ ਖਾ ਜਾਣ ਵਾਲੀਆਂ ਨਜ਼ਰਾਂ ਨਾਲ ਤੱਕਦੇ ਹਨ। ਘਰ ਕੋਲੋਂ ਗੁਜ਼ਰਦੀ ਬਸ ਦਾ ਡਰਾਈਵਰ ਤੇ ਕੰਡਕਟਰ, ਇਹ ਸਾਰੇ ਮੈਨੂੰ ਘੂਰ-ਘੂਰ ਵੇਖਦੇ ਹਨ। ਜਿਵੇਂ ਮੈਨੂੰ ਖਾ ਜਾਣਾ ਚਾਹੁੰਦੇ ਹੋਣ। ਕੋਈ ਅਜਿਹੀਆਂ ਹਾਲਤਾਂ ਵਿੱਚ ਆਪਣੇ ਆਪ ਨੂੰ ਕਿਵੇਂ ਬਚਾ ਸਕਦਾ ਹੈ ? ਆਪਣੀ ਜ਼ਿੰਦਗੀ ਦੀ ਡੋਰ ਤੇ ਸੁਪਨਿਆਂ ਦੀ ਤੰਦ ਨੂੰ ਬਿਖਰਨੋ ਰੋਕਣ ਲਈ ਮੈਂ ਉਹ ਸਭ ਕਰਨ ਲਈ ਮਜਬੂਰ ਹਾਂ ਜੋ ਮੈਨੂੰ ਨਹੀਂ ਕਰਨਾ ਚਾਹੀਦਾ। ਰਹੱਸ ਦਾ ਸਾਇਆ ਸਾਹਮਣੇ ਆ ਚੁੱਕਾ ਸੀ।

**ਸਮਝ ਸਮਝੌਤਾ:**

ਰਹੱਸਮਈ ਘਟਨਾਵਾਂ ਦੇ ਵਾਪਰਨ ਦੀ ਕਹਾਣੀ ਸਾਨੂੰ ਸਮਝ ਆ ਗਈ ਸੀ। ਅਸੀਂ ਲੜਕੀ ਨੂੰ ਸ਼ਾਂਤ ਰਹਿਣ ਅਤੇ ਚੰਗੇ/ਮਨਚਾਹੇ ਨਤੀਜਿਆਂ ਲਈ ਸਾਡਾ ਸਹਿਯੋਗ ਕਰਨ ਤੇ ਉਡੀਕ ਕਰਨ ਦੀ ਸਲਾਹ ਦਿੱਤੀ। ਨਾਲ਼ ਹੀ ਹੁਣ ਉਸ ਨੂੰ ਅਜਿਹੇ ਕੰਮਾਂ ਤੋਂ ਦੂਰ ਰਹਿਣ ਦੀ ਚੇਤਾਵਨੀ ਵੀ ਦਿੱਤੀ ਜਿਸ ਨੂੰ ਉਸਨੇ ਸਹਿਜੇ ਹੀ ਸਵੀਕਾਰ ਕਰ ਲਿਆ। ਪਰਿਵਾਰ ਦਾ ਹਮਦਰਦ, ਜੋ ਪ੍ਰਭਾਵਸ਼ਾਲੀ ਭੂਮਿਕਾ ਨਿਭਾਉਣ ਦੇ ਯੋਗ ਸੀ, ਅਸੀਂ ਉਸ ਨੂੰ ਸੁਝਾਅ ਦਿੱਤਾ ਕਿ ਘਰ ਨੂੰ ਬਚਾਉਣ ਤੇ ਘਟਨਾਵਾਂ ਰੋਕਣ ਲਈ ਲੜਕੀ ਹੁਣ ਇਸ ਘਰ ਵਿਚ ਨਹੀਂ ਰਹੇਗੀ। ਉਹ ਆਪਣੀ ਮਰਜ਼ੀ ਅਨੁਸਾਰ ਆਪਣੇ ਭਰਾ ਅਤੇ ਮਾਸੀ ਨਾਲ ਰਹੇਗੀ। ਉਸ ਨੂੰ ਹਰ ਹਾਲ ਵਿਚ ਦਸਵੀਂ ਜਮਾਤ ਵਿਚ ਦਾਖਲ ਕਰਵਾਇਆ ਜਾਏ। ਹਾਲ ਦੀ ਘੜੀ, ਇਸਦੇ ਵਿਆਹ ਬਾਰੇ ਕੋਈ ਗੱਲ ਨਾ ਛੇੜੀ ਜਾਵੇ। ਇਹ ਸੁਝਾਅ ਅਮਲੀ ਰੂਪ ਵਿੱਚ ਲਾਗੂ ਕਰਨ ਦੀ ਵੱਡੀ ਜ਼ਿੰਮੇਵਾਰੀ ਪਰਿਵਾਰ ਦੇ ਹਮਦਰਦ ਨੇ ਆਪਣੇ ਸਿਰ ਲੈ ਲਈ। ਆਉਣ ਵੇਲੇ ਸਾਰੇ ਪਰਿਵਾਰ ਨੂੰ ਸਮਝਾ ਕੇ, ਆਪੋ ਆਪਣੀ ਜ਼ਿੰਮੇਵਾਰੀ ਸਮਝਣ ਤੇ ਘਟਨਾਵਾਂ ਦੇ ਕਾਰਣ ਬਣਨ ਤੋਂ ਬਾਜ਼ ਆਉਣ ਦੀ ਹਦਾਇਤ ਕੀਤੀ ਗਈ। ਪਰਿਵਾਰ ਨੇ ਆਪਣੇ ਵੱਲੋਂ ਪੂਰੇ ਸਹਿਯੋਗ ਦਾ ਭਰੋਸਾ ਦਿੱਤਾ। ਰਜਨੀ ਨੇ ਸਾਥ ਦਿੱਤਾ ਤੇ ਪਰਿਵਾਰ ਨੂੰ ਅਸਿੱਧੇ ਢੰਗ ਤਰੀਕੇ ਨਾਲ ਸਮਝਾਇਆ ਰਾਸ ਆਇਆ। ਰਜਨੀ ਦਾ ਰਾਹ ਮੁਸ਼ਕਲਾਂ ਤੋਂ ਸਾਫ਼ ਹੋ ਗਿਆ।

**ਪਸ਼ੂਆਂ ਨੂੰ ਦੌਰੇ ਪੈਣ ਦਾ ਰਹੱਸ:**

ਜਦੋਂ ਦੁਪਹਿਰ ਵੇਲੇ ਘਰ ਦੇ ਅੰਦਰ ਬੈਠੇ ਪਸ਼ੂ ਉਗਾਲੀ ਕਰ ਰਹੇ ਹੁੰਦੇ ਸਨ ਤਾਂ ਪੀੜਿਤ ਲੜਕੀ ਅਚਾਨਕ ਬੈਠੇ ਪਸ਼ੂਆਂ ਦੇ ਨਹੁੰ 'ਤੇ ਸੋਟੀ ਦੀ ਨੋਕ ਜ਼ੋਰ ਨਾਲ ਮਾਰਦੀ। ਪਸ਼ੂ ਡਰ ਨਾਲ ਤ੍ਰਭਕ ਕੇ ਇੱਕ ਦਮ ਖੜ੍ਹਾ ਹੋ ਜਾਂਦਾ ਜਿਸ ਕਾਰਨ ਘਰ ਵਿਚ ਖੜਕੇ (ਪਸ਼ੂ ਡਿੱਗਣ) ਦੀ ਇੱਕ ਉੱਚੀ ਆਵਾਜ ਸੁਣਾਈ ਦਿੰਦੀ। ਲੜਕੀ ਦੇ ਕਹਿਣ 'ਤੇ ਕਿ ਪਸ਼ੂ ਕਿਸੇ ਦੌਰੇ ਕਾਰਨ ਡਿੱਗ ਗਿਆ ਸੀ। ਹੁਣ ਇਹ ਠੀਕ ਹੈ, ਬਾਕੀ ਪਰਿਵਾਰ ਇਸ ਨੂੰ ਸੱਚ ਮੰਨ ਲੈਂਦਾ। ਦੋ ਛੋਟੇ ਪਸ਼ੂਆਂ ਦੀ ਮੌਤ ਇਕ ਬਿਮਾਰੀ ਕਾਰਨ ਹੋਈ ਸੀ। ਪਰ ਅੰਧਵਿਸ਼ਵਾਸੀ ***ਬਾਕੀ ਪੰਨਾ 23 'ਤੇ***



# ਬਾਲ ਪੰਨਾ



ਬੂਟਾ ਸਿੰਘ ਵਾਕ.ਫ

## ਮਿਸਰ ਅਤੇ ਬਿੱਲੀ ਪੂਜਾ

ਭਾਰਤ ਸਮੇਤ ਅਨੇਕਾਂ ਦੇਸ਼ਾਂ ਵਿਚ ਬਿੱਲੀਆਂ ਪ੍ਰਤੀ ਵਿਸ਼ਵਾਸ/ਅਵਿਸ਼ਵਾਸ ਪਾਏ ਜਾਂਦੇ ਹਨ। ਕਿਧਰੇ ਇਸ ਜੀਵ ਨੂੰ ਚੰਗਾ ਅਤੇ ਕਿਧਰੇ ਇਸ ਨੂੰ ਮਾੜਾ ਸਮਝਿਆ ਜਾਂਦਾ ਹੈ। ਜਦੋਂ ਅਸੀਂ ਪੁਰਾਤਨ ਮਿਸਰ ਦੇ ਇਤਿਹਾਸ ਵੱਲ ਝਾਤੀ ਮਾਰਦੇ ਹਾਂ ਤਾਂ ਸਾਡੇ ਮਨ ਵਿਚ ਪਿਰਾਮਿਡਾਂ, ਸਿਫਿੰਕਸ ਤੇ ਮਿਸਰ ਦੀ ਚਿੱਤਰਕਲਾ ਤੋਂ ਇਲਾਵਾ ਬਿੱਲੀਆਂ ਦੀਆਂ ਤਸਵੀਰਾਂ ਸਹਿਜੇ ਹੀ ਆ ਜਾਂਦੀਆਂ ਹਨ। ਪੁਰਾਤਨ ਮਿਸਰ ਦੇ ਲੋਕ ਬਿੱਲੀਆਂ ਦੀ ਪੂਜਾ ਕਰਦੇ ਸਨ। ਬਿੱਲੀਆਂ ਦੀਆਂ ਤਸਵੀਰਾਂ ਵੀ ਮਿਸਰੀ ਪੇਟਿੰਗ ਕਲਾ ਦਾ ਇੱਕ ਖਾਸ ਹਿੱਸਾ ਬਣ ਕੇ ਉੱਭਰੀਆਂ ਹਨ। ਮਿਸਰ ਦੇ ਲੋਕ ਖੇਤੀ ਫਸਲਾਂ ਨੂੰ ਚੂਹਿਆਂ ਆਦਿ ਤੋਂ ਬਚਾਉਣ ਲਈ ਬਿੱਲੀਆਂ ਪਾਲਦੇ ਸਨ। ਬਿੱਲੀ ਨੂੰ ਸ਼ੁਭ ਸ਼ਗਨ ਵਜੋਂ ਮਾਨਤਾ ਦਿੱਤੀ ਜਾਂਦੀ ਸੀ। ਮਿਸਰ ਵਾਸੀਆਂ ਦਾ ਵਿਸ਼ਵਾਸ ਸੀ ਕਿ ਬਿੱਲੀ ਦਾ ਪੂਜਣ ਮਿਸਰ ਦੇ ਲੋਕਾਂ ਦੀ ਖੁਸ਼ਹਾਲੀ ਤੇ ਲੋਕਾਂ ਦੇ ਚੰਗੇਰੇ ਭਵਿੱਖ ਲਈ ਕੀਤਾ ਜਾਂਦਾ ਸੀ।



ਮਿਸਰ ਦੇ ਲੋਕ ਭਾਵੇਂ ਹੋਰਨਾਂ ਪਾਲਤੂ ਜਾਨਵਰਾਂ ਦਾ ਸਤਿਕਾਰ ਵੀ ਕਰਦੇ ਸਨ ਪਰ ਬਿੱਲੀਆਂ ਪ੍ਰਤੀ ਉਨ੍ਹਾਂ ਦੇ ਮਨਾਂ ਅੰਦਰ ਵਿਸ਼ੇਸ਼ ਸ਼ਰਧਾ ਦੀ ਭਾਵਨਾ ਸੀ। ਇਸ ਨੂੰ ਅੰਧ ਸ਼ਰਧਾ ਕਹਿਣਾ ਜ਼ਿਆਦਾ ਠੀਕ ਰਹੇਗਾ। ਉਹ ਆਪਣੀ ਜਾਨ ਦੀ ਬਾਜ਼ੀ ਲਗਾ ਕੇ ਵੀ ਬਿੱਲੀਆਂ ਦੀ ਸੁਰੱਖਿਆ ਕਰਨ ਦੀ ਕੋਸ਼ਿਸ਼ ਵਿਚ ਰਹਿੰਦੇ ਸਨ। ਉਦਾਹਰਣ ਦੇ ਤੌਰ 'ਤੇ ਜੇਕਰ ਕਿਸੇ ਦੇ ਘਰ ਵਿਚ ਬਿੱਲੀ ਦੀ ਮੌਤ ਹੋ ਜਾਂਦੀ ਤਾਂ ਉਹ ਪਰਿਵਾਰ ਗਹਿਰੇ ਸੋਗ ਵਿਚ ਡੁੱਬ ਜਾਂਦਾ ਸੀ। ਅਫ਼ਸੋਸ ਵਜੋਂ ਸਾਰਾ ਪਰਿਵਾਰ ਆਪਣੇ ਭਰਵੱਟੇ ਕਟਵਾ ਦਿੰਦਾ ਸੀ ਤੇ ਤਦ ਤੱਕ ਸੋਗ ਮਨਾਉਂਦਾ ਸੀ ਜਦ ਤੱਕ ਉਨ੍ਹਾਂ ਦੇ ਭਰਵੱਟਿਆਂ ਦੇ ਵਾਲ ਦੁਬਾਰਾ ਪੈਦਾ ਨਹੀਂ ਹੋ ਜਾਂਦੇ ਸਨ। ਇਸੇ ਤਰ੍ਹਾਂ ਜੇਕਰ ਕਿਸੇ ਘਰ ਨੂੰ ਕਿਸੇ ਕਾਰਣ ਅੱਗ ਲੱਗ ਜਾਂਦੀ ਤਾਂ ਉਹ ਲੋਕ ਹੋਰਨਾਂ ਚੀਜ਼ਾਂ ਦੀ ਪਰਵਾਹ ਛੱਡ ਕੇ ਬਿੱਲੀਆਂ ਨੂੰ ਬਚਾਉਣ ਲਈ ਪਹਿਲ ਕਰਦੇ ਸਨ। ਇਸ ਤਰ੍ਹਾਂ ਪਰਿਵਾਰਾਂ ਦਾ ਬਿੱਲੀਆਂ ਨਾਲ ਗਹਿਰਾ ਰਿਸ਼ਤਾ ਸੀ। ਸਪਸ਼ਟ ਹੈ ਕਿ ਮਿਸਰੀ ਲੋਕਾਂ ਦੇ ਵਿਸ਼ਵਾਸ, ਅਵਿਸ਼ਵਾਸ ਪੁਰਾਤਨ ਵਿਸ਼ਵਾਸ਼ ਪ੍ਰਬੰਧਾਂ ਆਧਾਰਤ ਉਸਰੇ ਹੋਏ ਸਨ।

**ਅਨਾਜ ਦੀ ਸੁਰੱਖਿਆ ਦਾ ਪੱਕਾ ਪ੍ਰਬੰਧ** : ਪੁਰਾਤਨ ਮਿਸਰ ਦੇ ਲੋਕਾਂ ਦਾ ਮੁੱਖ ਕਿੱਤਾ ਖੇਤੀਬਾੜੀ ਸੀ। ਖੇਤੀਬਾੜੀ ਵਿਚੋਂ ਸੀਮਿਤ ਪੈਦਾਵਾਰ ਹੁੰਦੀ ਸੀ। ਇਸ ਪੈਦਾਵਾਰ 'ਤੇ ਚੂਹਿਆਂ ਤੇ ਇਨ੍ਹਾਂ ਵਰਗੇ ਹੋਰਨਾਂ ਜਾਨਵਰਾਂ ਤੇ ਹਮਲੇ ਹੋ ਜਾਂਦੇ ਸਨ। ਕਾਫ਼ੀ ਮਾਤਰਾ ਵਿਚ ਨੁਕਸਾਨ ਹੋ ਜਾਂਦਾ ਸੀ। ਕਿਉਂਕਿ ਬਿੱਲੀਆਂ ਚੂਹਿਆਂ ਆਦਿ ਨੂੰ ਖਾ ਜਾਂਦੀਆਂ ਸਨ ਜਿਸ ਕਰਕੇ ਅਨਾਜ ਦੀ ਸੁਰੱਖਿਆ ਵਿਚ ਬਿੱਲੀਆਂ ਦਾ ਰੋਲ ਅਹਿਮ ਹੋ ਗਿਆ। ਘਰਾਂ ਵਿਚ ਬਿੱਲੀਆਂ ਦੀ ਲਗਾਤਾਰ ਆਮਦ ਲਈ ਭੋਜਨ ਰੱਖਿਆ ਜਾਣ ਲੱਗਾ। ਬਿੱਲੀਆਂ ਘਰਾਂ ਵਿਚੋਂ ਵੀ ਚੂਹਿਆਂ ਦਾ ਸਫ਼ਾਇਆ ਕਰ ਦਿੰਦੀਆਂ ਸਨ। ਇਸ ਤਰ੍ਹਾਂ ਮਿਸਰ ਦੇ ਲੋਕਾਂ ਨੂੰ ਇਹ ਜਾਨਵਰ ਮਨੁੱਖ ਦਾ ਸਹਾਇਕ ਮਹਿਸੂਸ ਹੋਣ ਲੱਗਾ। ਇਹ ਫਾਇਦਾ ਦੇਖਦਿਆਂ ਮਿਸਰ ਦੇ ਲੋਕਾਂ ਨੇ ਬਿੱਲੀਆਂ ਨੂੰ ਪਾਲਤੂ ਜਾਨਵਰ ਵਜੋਂ ਪਾਲਣਾ ਸ਼ੁਰੂ ਕਰ ਦਿੱਤਾ। ਇੱਕ ਅਜਿਹਾ ਸਮਾਂ ਵੀ ਆਇਆ ਜਦ ਮਿਸਰ ਦੇ ਹਰ ਘਰ ਵਿਚ ਬਿੱਲੀ ਰੱਖੀ ਮਿਲਦੀ ਸੀ।



**ਬਿੱਲੀਆਂ ਨਾਲ ਵਿਸ਼ੇਸ਼ ਨਾਤਾ** : ਮਿਸਰ ਦੇ ਲੋਕਾਂ ਦਾ ਬਿੱਲੀਆਂ ਨਾਲ ਵਿਸ਼ੇਸ਼ ਨਾਤਾ ਜੁੜ ਗਿਆ। ਇਹ ਨਾਤਾ ਬਿੱਲੀਆਂ ਤੇ ਮਿਸਰ ਦੇ ਲੋਕਾਂ ਦੋਵਾਂ ਲਈ ਲਾਭਦਾਇਕ ਸਿੱਧ ਹੋਇਆ। ਬਿੱਲੀਆਂ ਨੂੰ ਪਹਿਲਾਂ ਜਿੱਥੇ ਭੱਜ ਨੱਠ ਕੇ ਭੋਜਨ ਦੀ ਭਾਲ ਕਰਨੀ ਪੈਂਦੀ ਸੀ ਹੁਣ ਘਰਾਂ ਵਿਚ ਹੀ ਉਨ੍ਹਾਂ ਲਈ ਭੋਜਨ ਦਾ ਪ੍ਰਬੰਧ ਹੋਣ ਲੱਗਾ ਸੀ। ਦੂਸਰਾ ਬਿੱਲੀਆਂ ਨੂੰ ਹੋਰਨਾਂ ਹਮਲਾਵਰ ਜਾਨਵਰਾਂ ਤੋਂ ਸੁਰੱਖਿਆ ਵੀ ਮਹਿਸੂਸ ਹੋਣੀ ਸੁਭਾਵਿਕ ਹੀ ਸੀ। ਦੂਸਰੇ ਪਾਸੇ ਮਿਸਰ ਦੇ ਲੋਕਾਂ ਨੂੰ ਅਨਾਜ ਦੀ ਸੁਰੱਖਿਆ ਕਰਨ ਵਾਲਾ ਮੁਫ਼ਤ ਦਾ ਪਹਿਰੇਦਾਰ ਮਿਲ ਚੁੱਕਾ ਸੀ। ਇਸ ਤਰ੍ਹਾਂ ਬਿੱਲੀਆਂ ਤੇ ਮਿਸਰੀ ਲੋਕਾਂ ਦਰਮਿਆਨ ਇੱਕ ਖਾਸ ਨਾਤਾ ਬੱਝ ਗਿਆ। ਜਿੱਥੇ ਕਿਸਾਨਾਂ ਨੇ ਬਿੱਲੀਆਂ ਦੀ ਆਮਦ ਦਾ ਸਵਾਗਤ ਕੀਤਾ, ਉੱਥੇ ਨਾਲ ਹੀ ਹੋਰ ਲੋਕ ਜਿਵੇਂ ਵਪਾਰੀ, ਮਲਾਹ ਆਦਿ ਵੀ ਬਿੱਲੀਆਂ ਨੂੰ ਆਪਣੇ ਨਾਲ ਰੱਖਣ ਲੱਗੇ।

**ਪੁਰਾਤਨ ਮਿਸਰ ਦੀਆਂ ਪੁਰਾਤਨ ਬਿੱਲੀ ਦੇਵੀਆਂ**

ਪੁਰਾਤਨ ਮਿਸਰ ਦੇ ਲੋਕ ਬਿੱਲੀਆਂ ਨੂੰ ਦੇਵੀ ਦੇ ਰੂਪ ਵਿਚ ਪੂਜਦੇ ਸਨ। ਉਸ ਸਮੇਂ ਕਈ ਬਿੱਲੀ ਦੇਵੀਆਂ ਪ੍ਰਸਿੱਧ ਸਨ।



1. **ਮਾਫਡੇਟ** (**Mefdet**) : ਪੁਰਾਤਨ ਮਿਸਰ ਵਾਸੀ ਬਿੱਲੀਆਂ ਦੀ ਦੇਵੀ ਵਜੋਂ ਪੂਜਾ ਕਰਦੇ ਸਨ। ਮਾਫਡੇਟ ਸਭ ਤੋਂ ਪੁਰਾਤਨ ਬਿੱਲੀ ਸੀ ਜਿਸ ਨੂੰ ਦੇਵੀ ਦੀ ਮਾਨਤਾ ਦਿੱਤੀ ਗਈ ਸੀ। ਇਹ ਬਿੱਲੀ ਚੀਤੇ ਵਰਗੀ ਸੀ ਤੇ ਮਿਸਰ ਦੀਆਂ ਸ਼ੁਰੂਆਤੀ ਬਿੱਲੀ ਦੇਵੀਆਂ ਵਿਚੋਂ ਇੱਕ ਸੀ। ਇਸ ਬਿੱਲੀ ਦੀ ਪੂਜਾ ਉਨ੍ਹਾਂ ਲੋਕਾਂ ਦੁਆਰਾ ਕੀਤੀ ਜਾਂਦੀ ਸੀ ਜਿਹੜੇ ਸੱਪਾਂ ਅਤੇ ਅਜਿਹੇ ਹੀ ਹੋਰਨਾਂ ਜਾਨਵਰਾਂ ਤੋਂ ਸੁਰੱਖਿਅਤ ਰਹਿਣਾ ਚਾਹੁੰਦੇ ਸਨ।



2. **ਸੇਖਮੇਟ** (**Sekhmet**) : ਮਿਸਰ ਦੇ ਲੋਕ ਸੇਖਮੇਟ ਨਾਂ ਦੀ ਬਿੱਲੀ ਦੇਵੀ ਦੀ ਪੂਜਾ ਵੀ ਕਰਦੇ ਸਨ। ਮਿਸਰ ਦੇ ਵਿਸ਼ਵਾਸ਼ਾਂ ਵਿਚ ਇਸ ਬਿੱਲੀ ਨੂੰ ਜੰਗ ਦੀ ਦੇਵੀ ਵਜੋਂ ਮਾਨਤਾ ਦਿੱਤੀ ਗਈ। ਇਹ ਵਿਸ਼ਵਾਸ ਕੀਤਾ ਜਾਂਦਾ ਸੀ ਕਿ ਇਹ ਦੇਵੀ ਸੂਰਜ ਦੇਵਤੇ ਦੇ ਦੁਸ਼ਮਣਾਂ ਨੂੰ ਨਸ਼ਟ ਕਰਦੀ ਹੈ। ਮਿਸਰ ਦੇ ਇਤਿਹਾਸ ਵਿਚ ਇਸ ਦਾ ਸਬੰਧ ਬਿਮਾਰੀ ਅਤੇ ਦਵਾਈ ਨਾਲ ਵੀ ਜੁੜਿਆ ਹੋਇਆ ਮਿਲਦਾ ਹੈ। ਮਿਸਰ ਦੇ ਹੋਰਨਾਂ ਗੁੱਸੇਖੋਰ ਦੇਵੀ ਦੇਵਤਿਆਂ ਵਾਂਗ ਸੇਖਮੇਟ ਨੂੰ ਸੂਰਜ ਦੀ ਅੱਖ ਜਾਂ ਸੂਰਜ ਦੀ ਬੇਟੀ ਵਜੋਂ ਵੀ ਜਾਣਿਆ ਜਾਂਦਾ ਸੀ। ਮਿਸਰ ਦੇ ਕੰਧ ਚਿੱਤਰਾਂ ਵਿਚ ਇਸ ਦਾ ਸਿਰ ਸੂਰਜ ਦਾ ਬਣਿਆ ਹੋਇਆ ਹੈ ਜਿਸ ਦੇ ਦੁਆਲੇ ਇੱਕ ਸੱਪ ਲਿਪਟਿਆ ਹੋਇਆ ਹੈ। ਮੈਮਫਿਜ਼ ਦੇ ਜ਼ਿਆਦਾਤਰ ਲੋਕ ਇਸ ਦੀ ਪੂਜਾ ਕਰਦੇ ਸਨ।

3. **ਬਾਸਟੇਟ** (**Bastet**) : ਬਾਸਟੇਟ ਮਿਸਰ ਦੀਆਂ ਪ੍ਰਸਿੱਧ ਬਿੱਲੀ ਦੇਵੀਆਂ ਵਿਚੋਂ ਇੱਕ ਸੀ ਤੇ ਸਭ ਤੋਂ ਪ੍ਰਸਿੱਧ ਦੇਵੀ ਸੀ। ਮਿਸਰ ਦੀ ਚਿੱਤਰਕਲਾ ਵਿਚ ਇਸ ਦਾ ਧੜ ਇਸਤਰੀ ਦਾ ਹੈ ਤੇ ਸਿਰ ਬਿੱਲੀ ਦਾ ਹੈ। ਇਸ ਨੂੰ ਘਰਾਂ ਦੇ ਰਖਵਾਲੇ ਦੇ ਰੂਪ ਵਿਚ ਮਾਨਤਾ ਦਿੱਤੀ ਹੋਈ ਸੀ। ਮਿਸਰ ਦੇ ਲੋਕਾਂ ਦਾ ਵਿਸ਼ਵਾਸ ਸੀ ਕਿ ਬਾਸਟੇਟ ਉਨ੍ਹਾਂ ਨੂੰ ਬਿਮਾਰੀ ਅਤੇ ਹਰ ਕਿਸਮ ਦੀ ਬੁਰਾਈ ਤੋਂ ਸੁਰੱਖਿਆ ਪ੍ਰਦਾਨ ਕਰਦੀ ਹੈ। ਇਸ ਬਿੱਲੀ ਨੂੰ ਇਸਤਰੀਤਵ ਅਤੇ ਪ੍ਰਜਨਣ ਸ਼ਕਤੀ ਦਾ ਰੂਪ ਮੰਨ ਕੇ ਵੀ ਇਸ ਦੀ ਪੂਜਾ ਕੀਤੀ ਜਾਂਦੀ ਸੀ। ਇਸ ਦੇ ਸਨਮਾਨ ਵਜੋਂ ਹਰ ਸਾਲ ਇੱਕ ਉਤਸਵ ਮਨਾਇਆ ਜਾਂਦਾ ਸੀ। ਇਹ ਉਤਸਵ ਮਿਸਰ ਵਿਚ ਮਨਾਏ ਜਾਣ ਵਾਲੇ ਪ੍ਰਸਿੱਧ ਉਤਸਵਾਂ ਵਿਚੋਂ ਇੱਕ ਸੀ। ਬਾਸਟੇਟ ਨੂੰ ਵੀ ਸੂਰਜ ਦੀ ਬੇਟੀ ਵਜੋਂ ਮਾਨਤਾ ਦਿੱਤੀ ਗਈ ਸੀ।


ਬਾਸਟੇਟ

**ਬਿੱਲੀਆਂ ਪ੍ਰਤੀ ਸ਼ਰਧਾ, ਵਿਸ਼ਵਾਸ ਤੇ ਮਿੱਥਾਂ :**

ਮਿਸਰ ਦੇ ਲੋਕਾਂ ਦਾ ਬਿੱਲੀ ਨਾਲ ਅਧਿਆਤਮਕ ਦਰਜੇ ਤੱਕ ਦਾ ਸਬੰਧ ਜੁੜ ਚੁੱਕਾ ਸੀ। ਲੋਕਾਂ ਦਾ ਵਿਸ਼ਵਾਸ ਸੀ ਕਿ ਜੇਕਰ ਉਨ੍ਹਾਂ ਨੂੰ ਸੁਪਨੇ ਵਿਚ ਬਿੱਲੀ ਵਿਖਾਈ ਦੇ ਦਿੰਦੀ ਹੈ ਤਾਂ ਇਹ ਉਨ੍ਹਾਂ ਦੇ ਭਵਿੱਖ ਲਈ ਸ਼ੁਭ ਸ਼ਗਨ ਸੀ ਅਤੇ ਭਵਿੱਖ ਦਾ ਸਮਾਂ ਉਨ੍ਹਾਂ ਲਈ ਖੁਸ਼ਹਾਲੀ ਤੇ ਬਿਹਤਰੀ ਲੈ ਕੇ ਆਵੇਗਾ। ਅਜਿਹੇ ਵਿਸ਼ਵਾਸ ਤੇ ਮਿੱਥਾਂ ਸਦਕਾ ਹੀ ਮਿਸਰ ਦੇ ਲੋਕ ਬਿੱਲੀਆਂ ਨੂੰ ਮਾਨਤਾ ਦਿੰਦੇ ਸਨ। ਉਨ੍ਹਾਂ ਦੀ ਪੂਜਾ ਕਰਦੇ ਸਨ।

ਬਿੱਲੀਆਂ ਮਿਸਰ ਦੇ ਲੋਕਾਂ ਦੇ ਜੀਵਨ ਦਾ ਇੱਕ ਅਨਿੱਖੜਵਾ ਅੰਗ ਬਣ ਚੁੱਕੀਆਂ ਸਨ। ਉਨ੍ਹਾਂ ਦੀ ਰਾਖੀ ਤੇ ਬਚਾਅ ਲਈ ਮਿਸਰ ਦੇ ਲੋਕ ਕਿਸ ਹੱਦ ਤੱਕ ਜਾ ਸਕਦੇ ਸਨ ਇਸ ਗੱਲ ਦੀ ਉਦਾਰਹਣ 525 ਈਸਵੀ ਪੂਰਵ ਦੌਰਾਨ ਪੈਲੂਸੀਅਮ ਦੀ ਲੜਾਈ ਤੋਂ ਸਹਿਜੇ ਹੀ ਮਿਲਦੀ ਹੈ ਜਦੋਂ ਬਿੱਲੀਆਂ ਦੀ ਸਹਾਇਤਾ ਨਾਲ ਪਰਸ਼ੀਆ ਦੇ ਰਾਜਾ ਕੈਂਬਿਸ ਦੂਜਾ ਨੇ ਮਿਸਰ ’ਤੇ ਜਿੱਤ ਪ੍ਰਾਪਤ ਕੀਤੀ ਸੀ। ਕੈਂਬਿਸ ਦੂਜਾ ਨੂੰ ਮਿਸਰ ਦੇ ਲੋਕਾਂ ਦਾ ਬਿੱਲੀਆਂ ਪ੍ਰਤੀ ਪਿਆਰ ਤੇ ਅਥਾਹ ਸ਼ਰਧਾ ਦਾ ਗਿਆਨ ਸੀ। ਇਸ ਲਈ ਉਸ ਨੇ ਮਿਸਰ ’ਤੇ ਹਮਲਾ ਕਰਨ ਤੋਂ ਪਹਿਲਾਂ ਆਪਣੇ ਸੈਨਿਕਾਂ ਨੂੰ ਹਦਾਇਤ ਕੀਤੀ ਕਿ ਉਹ ਵੱਧ ਤੋਂ ਵੱਧ ਬਿੱਲੀਆਂ ਇੱਕਠੀਆਂ ਕਰ ਲੈਣ ਅਤੇ ਇੱਥੋਂ ਤੱਕ ਕਿ ਲੜਾਈ ਵਿਚ ਦੁਸ਼ਮਣ ਦਾ ਵਾਰ ਰੋਕਣ ਲਈ ਵਰਤੀਆਂ ਜਾਣ ਵਾਲੀਆਂ ਢਾਲਾਂ ਤੇ ਬਿੱਲੀਆਂ ਦੀਆਂ ਚਿੱਤਰ ਬਣਵਾ ਲੈਣ। ਜਦੋਂ ਕੈਂਬਿਸ ਦੂਜਾ ਦੇ ਸੈਨਿਕ ਪੈਲਸੀਅਮ ਸ਼ਹਿਰ ਵੱਲ ਵਧਣ ਲੱਗੇ ਤਾਂ ਉਨ੍ਹਾਂ ਆਪਣੇ ਮੂਹਰੇ ਬਹੁਤ ਸਾਰੀਆਂ ਬਿੱਲੀਆਂ ਛੱਡ ਦਿੱਤੀਆਂ। ਸੈਨਿਕਾਂ ਨੇ ਵੀ ਬਿੱਲੀਆਂ ਨੂੰ ਆਪਣੀਆਂ ਬਾਹਾਂ ਵਿਚ ਚੁੱਕ ਲਿਆ। ਬਿੱਲੀਆਂ ਨੂੰ ਨੁਕਸਾਨ ਪਹੁੰਚਾਉਣ ਦੇ ਡਰ ਕਾਰਣ ਮਿਸਰ ਦੇ ਸੈਨਿਕਾਂ ਨੇ ਜੰਗ ਵਿਚ ਭਾਗ ਲੈਣ ਤੋਂ ਕਿਨਾਰਾ ਕਰਦਿਆਂ ਆਤਮ ਸਮਰਪਣ ਕਰ ਦਿੱਤਾ।



ਇਸ ਤਰ੍ਹਾਂ ਕੈਂਬਿਸ ਨੇ ਬਿਨ੍ਹਾਂ ਕਿਸੇ ਜੱਦੋ ਜਹਿਦ ਤੇ ਮਿਹਨਤ ਦੇ ਬਿੱਲੀਆਂ ਦੀ ਸਹਾਇਤਾ ਨਾਲ ਪੈਲੂਸੀਅਮ ਸ਼ਹਿਰ ’ਤੇ ਕਬਜਾ ਜਮਾ ਲਿਆ। ਇਸ ਤਰ੍ਹਾਂ ਬਿੱਲੀਆਂ ਪ੍ਰਤੀ ਅੰਧ

ਸ਼ਰਧਾ ਕਾਰਣ ਮਿਸਰੀ ਸੈਨਿਕਾਂ ਦੀ ਹਾਰ ਹੋਈ।

ਇਸੇ ਤਰ੍ਹਾਂ ਪੁਰਾਤਨ ਮਿਸਰ ਵਿਚ ਬਿੱਲੀਆਂ ਦੀ ਸੁਰੱਖਿਆ ਲਈ ਕਈ ਕਿਸਮ ਦੇ ਕਾਨੂੰਨ ਵੀ ਬਣਾਏ ਗਏ ਸਨ। ਉਦਾਹਰਣ ਦੇ ਤੌਰ 'ਤੇ ਜੇਕਰ ਕਿਸੇ ਵਿਅਕਤੀ ਦੁਆਰਾ ਜਾਣੇ ਅਣਜਾਣੇ ਵਿਚ ਵੀ ਬਿੱਲੀ ਨੂੰ ਮਾਰ ਦਿੱਤਾ ਜਾਂਦਾ ਜਾਂ ਕਿਸੇ ਵਿਅਕਤੀ ਵੱਲੋਂ ਬਿੱਲੀ ਮਰ ਜਾਂਦੀ ਤਾਂ ਉਸ ਵਿਅਕਤੀ ਲਈ ਮੌਤ ਤੱਕ ਦੀ ਸਜ਼ਾ ਦਾ ਪ੍ਰਬੰਧ ਸੀ। ਮਿਸਰ ਵਿਚ ਹੋਰਨਾਂ ਦੇਸ਼ਾਂ ਨਾਲ ਬਿੱਲੀਆਂ ਦੇ ਵਪਾਰ ਦੀ ਸਖ਼ਤ ਮਨਾਹੀ ਵੀ ਸੀ। ਬਿੱਲੀਆਂ ਦਾ ਨਿਰਯਾਤ ਵੀ ਨਾਜਾਇਜ਼ ਮੰਨਿਆ ਜਾਂਦਾ ਸੀ। ਜਦੋਂ ਕਦੇ ਆਪਣੀ ਉਮਰ ਭੋਗ ਕੇ ਬਿੱਲੀ ਮਰ ਜਾਂਦੀ ਸੀ ਤਾਂ ਉਸ ਦਾ ਵੀ ਮੰਮੀਕਰਣ ਕੀਤਾ ਜਾਂਦਾ ਸੀ।



ਬਿੱਲੀ ਦੇ ਮਾਲਕ ਕੁੱਝ ਦਿਨ ਖਾਣਾ ਪੀਣਾ ਵੀ ਬੰਦ ਕਰ ਦਿੰਦੇ ਸਨ। ਇਸ ਤੋਂ ਇਲਾਵਾ ਬਿੱਲੀ ਦੇ ਮਾਲਕ ਦੀ ਮੌਤ ਹੋਣ 'ਤੇ ਕਈ ਵਾਰ ਬਿੱਲੀ ਨੂੰ ਵੀ ਉਸ ਮਾਲਕ ਦੇ ਨਾਲ ਹੀ ਦਫ਼ਨ ਕਰ ਦਿੱਤਾ ਜਾਂਦਾ ਸੀ। ਸਪਸ਼ਟ ਹੈ ਕਿ ਬਿੱਲੀਆਂ ਪ੍ਰਤੀ ਮਿਸਰ ਦੇ ਲੋਕ ਮਨਾਂ ਵਿਚ ਗਹਿਰੀ ਅੰਧ ਸ਼ਰਧਾ ਸੀ। ਇਹ ਅੰਧ ਸ਼ਰਧਾ ਉਨ੍ਹਾਂ ਲਈ ਮੁਸੀਬਤਾਂ ਵੀ ਲੈ ਕੇ ਆਈ।

**98762-24461**

### ਸੋਧ

ਜੁਲਾਈ-ਅਗਸਤ 2022 ਦੇ ਅੰਕ ਵਿੱਚ ਬਾਲ ਪੰਨਾ ਲੇਖ 'ਮੌਨਸੂਨ ਦਾ ਪੂਰਵ ਅਨੁਮਾਨ' ਵਿੱਚ ਪੰਜ ਰੁੱਤਾਂ ਦਾ ਜ਼ਿਕਰ ਕੀਤਾ ਗਿਆ ਹੈ। ਛੇਵੀਂ ਰੁੱਤ ਲਿਖਣੋਂ ਰਹਿ ਗਈ ਸੀ ਜੋ ਕਿ ਬਸੰਤ ਰੁੱਤ ਹੈ। – ਸੰਪਾਦਕ

### ਵਿਗਿਆਨੀ

ਜੱਗ ਰੁਸ਼ਨਾਉਂਦੇ ਨੇ ਚੰਨ ਤਾਰੇ,
ਲਗਦੇ ਸਭ ਨੂੰ ਬਹੁਤ ਪਿਆਰੇ।

ਖੋਜਾਂ ਕਰ ਸੱਚ ਦੱਸਦੇ ਵਿਗਿਆਨੀ,
ਜੀਵਨ ਸੌਖਾ ਕਰਨ, ਇਹ ਨਿਆਰੇ।

ਗਿਆਨ ਨੇ ਕਰਨਾ ਦੂਰ ਹਨੇਰਾ,
ਚਾਨਣ ਭਰ ਜਾਣਾ, ਹੈ ਪਾਸੇ ਚਾਰੇ।

ਬਚਪਨ ਨੂੰ ਰੰਗ ਏਹੋ ਹੀ ਚੜ੍ਹਨਾ,
ਰੰਗ ਰੌਸ਼ਨੀ ਹੋਣੀ ਹਰ ਦੁਆਰੇ।

ਨਾਲ ਮਿਹਨਤਾਂ ਮਿਲਣੀ ਮੰਜ਼ਿਲ,
ਪੂਰੇ ਹੋ ਜਾਣੇ ਆਖਰ ਸੁਪਨੇ ਸਾਰੇ।

*ਪੰਨਾ 20 ਦਾ ਬਾਕੀ...* ਪਰਿਵਾਰ ਵਾਪਰ ਰਹੀਆਂ ਘਟਨਾਵਾਂ ਨੂੰ ਕਿਸੇ ਗੈਬੀ ਸ਼ਕਤੀ ਨਾਲ਼ ਜੋੜਕੇ ਵੇਖ ਰਿਹਾ ਸੀ।

**ਚਮੜੀ ਵਿੱਚ ਸੂਈਆਂ ਕਿਉਂ ?**

ਜਦੋਂ ਕੋਈ ਚੇਲਾ ਘਰ ਆਉਂਦਾ, ਘਰ ਦਾ ਮਾਹੌਲ ਡਰਾਉਣਾ ਹੋ ਜਾਂਦਾ। ਲੜਕੀ ਖ਼ੁਦ ਹੌਲੀ-ਹੌਲੀ ਆਪਣੀਆਂ ਉਂਗਲਾਂ ਨਾਲ ਆਪਣੀ ਖੁਸ਼ਕ ਚਮੜੀ ਵਿੱਚ ਸੂਈਆਂ ਪਾ ਲੈਂਦੀ। ਆਮ ਲੋਕ ਇਸ ਨੂੰ ਸਮਝ ਨਹੀਂ ਰਹੇ ਸਨ। ਇਸੇ ਤਰ੍ਹਾਂ ਡਰ ਨੂੰ ਕਾਇਮ ਰੱਖਣ ਲਈ ਬਾਬੇ ਅਤੇ ਉਨ੍ਹਾਂ ਦੇ ਏਜੰਟ ਘਰ ਦੇ ਅੰਦਰ ਅਤੇ ਬਾਹਰੋਂ ਘਟਨਾਵਾਂ ਨੂੰ ਅੰਜ਼ਾਮ ਦੇ ਰਹੇ ਸਨ। ਇਸੇ ਤਰ੍ਹਾਂ ਇੱਟਾਂ ਡਿੱਗਣ, ਲੜਕੇ ਨੂੰ ਧੱਕਾ ਦੇਣ, ਦੁੱਧ ਦਾ ਖ਼ੂਨ ਬਣਨਾ, ਟੂਣਾ ਬਣਨਾ ਆਦਿ ਅਲੋਕਾਰੀ ਦਿਸਦੀਆਂ ਘਟਨਾਵਾਂ ਵਾਪਰ ਰਹੀਆਂ ਸਨ। ਜਿਨ੍ਹਾਂ ਲਈ ਆਪਣੇ ਥੋੜ੍ਹੇ ਬਹੁਤ ਸੁਆਰਥਾਂ ਬਦਲੇ ਹੋਰ ਮੈਂਬਰ ਮੋਹਰੇ ਬਣੇ ਹੋਏ ਸਨ।

**ਜੜ੍ਹ ਕਿੱਥੇ ਹੈ :**

ਸਾਡੇ ਮਰਦ ਪ੍ਰਧਾਨ ਸਮਾਜ ਵਿੱਚ ਕੁੜੀਆਂ/ਔਰਤਾਂ ਤੇ ਬੱਚਿਆਂ ਨਾਲ ਹੁੰਦੇ ਵਿਤਕਰੇ, ਅਪਮਾਨ ਅਜਿਹੀਆਂ ਘਟਨਾਵਾਂ ਨੂੰ ਜਨਮ ਦਿੰਦੇ ਹਨ। ਸਮਾਜਿਕ ਨਾ ਬਰਾਬਰੀ ਤੇ ਸਮਾਜਿਕ ਕਦਰਾਂ ਬਲਦੀ 'ਤੇ ਤੇਲ ਪਾਉਂਦੇ ਹਨ। ਬਰਾਬਰੀ ਵਾਲਾ ਸਮਾਜ, ਲੋਕ ਪੱਖੀ ਰਾਜਨੀਤਕ ਪ੍ਰਬੰਧ ਤੇ ਵਿਗਿਆਨਕ ਪਹੁੰਚ ਹੀ ਚੰਗੇਰੀ ਜ਼ਿੰਦਗੀ ਦੇ ਲਖਾਇਕ ਹਨ। ਰਜਨੀ ਵਰਗੀਆਂ ਅਨੇਕਾਂ ਧੀਆਂ ਦੇ ਭਵਿੱਖ ਸੰਵਾਰਨ ਲਈ ਅਜਿਹਾ ਪ੍ਰਬੰਧ ਵਕਤ ਦੀ ਲੋੜ ਹੈ। **94167-09342**

### ਏਕਾ ਤੇ ਸਬਰ ਜਿਤਾਉਂਦਾ ਹੈ ਜੰਗਾਂ ਨੂੰ

**- ਹਰਕੇਸ਼ ਚੌਧਰੀ**

"ਭੁੱਲਣੇ ਨਹੀਂ ਜੇਠ ਹਾੜ, ਭੁੱਲਣੇ ਸਿਆਲ ਨਹੀਂ, ਵੋਟਾਂ ਜਿਹਨਾਂ ਨੂੰ ਪਾਈਆਂ, ਉਹ ਖੜ੍ਹੇ ਥੋੜ੍ਹੇ ਨਾਲ ਨਹੀਂ, ਲਾਲਚਾਂ ਤੋਂ ਸੋਚਾਂ ਨੂੰ ਆਜ਼ਾਦ ਰੱਖਿਓ, ਜਦੋਂ ਮੁੜਾਂਗੇ ਪੰਜਾਬ ਨੂੰ, ਕੱਲੀ-ਕੱਲੀ ਗੱਲ ਤੁਸਾਂ ਤੁਸੀਂ ਯਾਦ ਰੱਖਿਓ" ਜਦੋਂ ਲੋਕ ਮੋਰਚਾ ਫਤਿਹ ਹੋਣ ਤੋਂ ਬਾਅਦ ਮੁੜਨ ਲੱਗੇ ਤਾਂ ਯੂ.ਪੀ. ਦਾ ਇੱਕ ਬਜ਼ੁਰਗ ਇੱਕ ਘੜਾ ਘਰ ਨੂੰ ਲਿਜਾ ਰਿਹਾ ਸੀ। ਇੱਕ ਪੱਤਰਕਾਰ ਨੇ ਸਵਾਲ ਕੀਤਾ ਬਾਬਾ ਇਹ ਘੜਾ ਕਿਉਂ ਚੁੱਕਿਆ ਹੈ, ਇਹ ਤਾਂ ਕੋਈ ਖਾਸ ਕੀਮਤੀ ਚੀਜ ਨਹੀਂ ਹੈ, ਤਾਂ ਉਸ ਬਾਬੇ ਨੇ ਜੁਆਬ ਦਿੱਤਾ ਕਿ ਜਦੋਂ ਇੱਥੇ ਗਰਮੀ ਵਿੱਚ ਲੋਆਂ ਵਗਦੀਆਂ ਸਨ, ਉਸ ਵੇਲੇ ਅਸੀਂ ਇਸ ਘੜੇ ਵਿੱਚੋਂ ਠੰਡਾ ਪਾਣੀ ਪੀਂਦੇ ਸੀ। ਇਸ ਵਿੱਚੋਂ ਹਿੰਦੂ ਵੀ ਪਾਣੀ ਪੀਂਦੇ ਸਨ, ਸਿੱਖ ਵੀ ਅਤੇ ਮੁਸਲਮਾਨ ਵੀ ਇਸ ਘੜੇ ਵਿੱਚੋਂ ਪਾਣੀ ਪੀਂਦੇ ਸਨ। ਮੈਂ ਇਹ ਘੜਾ ਆਪਣੇ ਪਿੰਡ ਸਥਾਪਿਤ ਕਰਨਾ ਹੈ ਤਾਂ ਜੋ ਆਉਣ ਵਾਲੀਆਂ ਪੀੜੀਆਂ ਨੂੰ ਪਤਾ ਲੱਗ ਸਕੇ ਕਿ ਸਾਂਝਾਂ ਦਾ ਪਾਣੀ ਪੀ ਕੇ ਹੀ ਹਕੂਮਤਾਂ ਨੂੰ ਹਰਾਇਆ ਜਾ ਸਕਦਾ। **- ਲਾਲ ਪਰਚਮ 'ਚੋਂ**

# ਬੋਲ ਸਦੀਵੀਂ



## ਜੀਵਨ ਰਾਹ

**- ਬਿੱਟੂ ਤਲਵੰਡੀ**

ਸਾਹ ਸਾਡੇ ਸਾਥੋਂ ਖੋਹ ਲਏ,
ਕਿਉਂ ਮੌਤ ਦੇ ਵਣਜਾਰਿਆਂ।
ਵਿੰਹਦੇ ਰਹੇ, ਕਿਸੇ ਨਹੀਂ ਰੋਕਿਆ,
ਨਾ ਰੁਸਤਮਾਂ, ਨਾ ਦਾਰਿਆਂ।

ਸਦੀਆਂ ਤੋਂ ਆਏ ਸਮਝਦੇ ਰਹੇ,
ਰਹਿਬਰ ਜਿਹਨਾਂ ਨੂੰ ਆਪਣੇ।
ਚਾਨਣ ਤੋਂ ਵਾਂਝੇ ਰੱਖਿਆ,
ਸਾਨੂੰ ਚੰਨ- ਸੂਰਜ- ਤਾਰਿਆਂ।

ਨੂੜੇ ਟੋਹ ਟੋਹ ਕੇ ਨ੍ਹੇਰਿਆਂ,
ਜੇਲ੍ਹਾਂ ਵਿੱਚ ਜੁਗਨੂੰ ਹਾਕਮਾਂ।
ਡਰਦੇ ਨੇ ਕਿਤੇ ਕੋਈ ਰੌਸਨੀ,
ਨਾ ਪਹੁੰਚ ਜਾਏ ਵਿੱਚ ਢਾਰਿਆਂ।

ਕਿਵੇਂ ਦੇ ਕੇ ਲੋਭ ਬਹਿਸ਼ਤ ਦਾ,
ਧਰਮਾਂ ਨੇ ਵਲਗਣੀ ਨੂੜਿਆ।
ਸਾਨੂੰ ਨਿੱਸਲ ਕਰਕੇ ਰੱਖਿਆ,
ਮੰਦਰਾਂ ਅਤੇ ਗੁਰੂ-ਦੁਆਰਿਆਂ।

ਚੁੱਪ ਬੈਠਿਆਂ ਕੁਝ ਨਹੀਂ ਹੋਵਣਾ,
ਹੱਕਾਂ ਲਈ ਪੈਂਦਾ ਜੂਝਣਾ।
ਮਿਲਦੇ ਨਹੀਂ ਕਦੇ ਵੀ ਹੱਕ ਇਹ,
ਬਿਨ ਕੀਤਿਆਂ ਕੁੱਝ ਵਾਰਿਆਂ।

ਨਹੀਂ ਹੱਲ ਕੋਈ ਬਿਨ ਸੰਘਰਸ਼ਾਂ ਦੇ,
ਹੋਈਏ ਇਕੱਠੇ ਸਾਥੀਓ।
ਬਹਿਰੇ ਕੰਨਾਂ ਨੂੰ ਹੈ ਖੋਲ੍ਹਣਾ,
ਰੋਹ ਵਿੱਚ ਲੱਗੇ ਨਾਅਰਿਆਂ।

83606 01303

## ਧਰਮ

**- ਸ਼ਿਵ ਕੁਮਾਰ**

ਧਰਮ, ਤਾਂ ਮੇਰੇ ਮਿੱਤਰ ਉਹ ਹੈ
ਜੋ ਨਾ ਲਹੂ ਦਾ ਰੰਗ ਪਛਾਣੇ
ਜੋ ਸਭਨਾਂ ਨੂੰ ਇਕ ਕਰ ਜਾਣੇ
ਮਾਨਵ ਦੀ ਪੀੜਾ ਨੂੰ ਸਮਝੇ
ਮਾਨਵ ਦੀ ਪੀੜਾ ਨੂੰ ਜਾਣੇ।

*('ਲੂਣਾ' ਚੋਂ)*

## ਤੇਰਾ ਰੱਬ

ਰੱਬ ਦਾ ਸਿਰਜਣਹਾਰ ਹੈ ਬੰਦਾ,
ਰੱਬ ਇਕ ਧੋਖਾ, ਝੂਠ ਦਾ ਧੰਦਾ।
ਛੱਡਦੇ ਸਾਰੇ ਭਰਮ-ਭੁਲੇਖੇ,
ਗਲ ਕਿਉਂ ਪਾਇਐ ਡਰ ਦਾ ਫੰਦਾ?

ਰੱਬ ਤੇਰੇ ਦੀ ਨਜ਼ਰ ਨਾ ਪੈਂਦੀ,
ਫੈਲੀ ਕਾਣੀ-ਵੰਡ ਚੁਫੇਰੇ!
ਸਦੀਆਂ ਤੋਂ ਨਾ ਗੁਰਬਤ ਮੁੱਕੀ।
ਦੁੱਖ-ਦਲਿੱਦਰ ਲਾਏ ਡੇਰੇ।
ਰੱਬ ਦਾ ਕਾਰੋਬਾਰ ਪੁਰਾਣਾ,
ਵਧਦਾ-ਫੁਲਦਾ ਪਏ ਨਾ ਮੰਦਾ!
ਰੱਬ ਦਾ ਸਿਰਜਣਹਾਰ ਹੈ ਬੰਦਾ,
ਰੱਬ ਇਕ ਧੋਖਾ, ਝੂਠ ਦਾ ਧੰਦਾ।

ਤੂੰ ਤਾਕਤਵਰ ਬੜਾ ਸੁਣੀਂਦੈ,
ਫਿਰ ਕਿਉਂ ਪਾਪਾਂ ਦਾ ਵਰਤਾਰਾ?
ਬਹੁਤੀ ਖ਼ਲਕਤ 'ਨਰਕ' ਨੂੰ ਭੋਗੇ,
'ਜੰਨਤ' ਕਿਉਂ ਨਹੀਂ ਬ੍ਰਹਿਮੰਡ ਸਾਰਾ?
ਸੱਚ ਹੈਂ ਜੇ ਪ੍ਰਮਾਣ ਤਾਂ ਦੇ ਦੇ,
ਕਿਉਂ ਬਨਿਐਂ ਸ਼ੱਕ ਦਾ ਪੁਲੰਦਾ?
ਰੱਬ ਦਾ ਸਿਰਜਣਹਾਰ ਹੈ ਬੰਦਾ,
ਰੱਬ ਇਕ ਧੋਖਾ, ਝੂਠ ਦਾ ਧੰਦਾ!

ਤੇਰੇ ਹੁੰਦਿਆਂ ਜੰਗਾਂ ਲੱਗਣ,
ਧਰਮਾਂ ਪਿੱਛੇ ਹੋਏ ਲੜਾਈ।
ਹੜ੍ਹ, ਭੂਚਾਲ, ਬੀਮਾਰੀ, ਹਾਦਸੇ,
ਤ੍ਰਾਹ-ਤ੍ਰਾਹ ਕਰਦੀ ਫਿਰੇ ਲੋਕਾਈ।
ਜਿੱਥੇ ਤੇਰਾ ਬੋਲਬਾਲਾ ਨਹੀਂ ,
ਓਥੇ ਬੜਾ ਕੁਝ ਵਧੀਆ-ਚੰਗਾ।
ਰੱਬ ਦਾ ਸਿਰਜਣਹਾਰ ਹੈ ਬੰਦਾ,
ਰੱਬ ਇਕ ਧੋਖਾ, ਝੂਠ ਦਾ ਧੰਦਾ।

ਧਰਮ-ਸਿਆਸਤ ਯਾਰ ਜੁੰਡੀ ਦੇ,
ਰੱਬ ਦੇ ਨਾਂ 'ਤੇ ਲੁੱਟੀ ਜਾਂਦੇ,
ਗਿਆਨ ਦਾ ਚਾਨਣ ਹੋਣ ਨਾ ਦਿੰਦੇ,
ਵਿੱਚ ਹਨੇਰੇ ਸੁੱਟੀ ਜਾਂਦੇ।
ਅੰਨ੍ਹੀ ਸ਼ਰਧਾ ਸੁੱਟਦੇ ਪਾਸੇ ,
ਖੋਲ੍ਹ ਅਕਲ ਨੂੰ ਲੱਗਾ ਜੰਦਾ,
ਰੱਬ ਦਾ ਸਿਰਜਣਹਾਰ ਹੈ ਬੰਦਾ।
ਰੱਬ ਇਕ ਧੋਖਾ, ਝੂਠ ਦਾ ਧੰਦਾ।

**ਬਲਜਿੰਦਰ ਸੈਣੀ**







# ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਦੇ ਹੋਣਹਾਰ ਵਿਦਿਆਰਥੀ

## ਮਿਡਲ ਵਰਗ (ਕਲਾਸ ਛੇਵੀਂ ਤੋਂ ਅੱਠਵੀਂ)


ਕਿਰਨ
ਬਠਿੰਡਾ


ਸੁਨੇਹਾ ਕਮਾਰੀ
ਖਰੜ


ਮੁਸਕਾਨ
ਬੀਰਮਪੁਰ


ਗੋਲੂ
ਬਠਿੰਡਾ


ਰਾਜਵੀਰ ਕੌਰ
ਬਰਗਾੜੀ


ਪ੍ਰਭਜੀਤ ਕੌਰ
ਬਰਗਾੜੀ


ਜੈਸਮੀਨ ਕੌਰ
ਕੇਰਾਖੇੜਾ


ਖੁਸ਼ਪ੍ਰੀਤ ਕੌਰ
ਬਿਲਾਸਪੁਰ


ਅੰਜਲੀ
ਬਠਿੰਡਾ


ਤੇਜਿੰਦਰ ਗੁਪਤਾ
ਰਾਮਪੁਰਾ


ਅਲੀਯਾ ਰਹਿਮਾਨ
ਘਨੌਰ


ਸਾਜਨ
ਬਠਿੰਡਾ


ਮਨਪ੍ਰੀਤ ਕੌਰ
ਛਾਜਲੀ


ਜਸਮਨਪ੍ਰੀਤ ਕੌਰ
ਗੱਜਣ ਮਾਜਰਾ


ਨਵਜੋਤ ਕੌਰ
ਅੱਕਾਂਵਾਲੀ


ਲਵਪ੍ਰੀਤ ਸਿੰਘ
ਗੁੱਜਰਾਂ


ਸੁਖਮਨ ਕੌਰ ਸੰਧੂ
ਭਲਾਈਆਣਾ


ਵਰਨ ਕੁਮਾਰ
ਰਾਮਪੁਰਾ


ਬਲਕਰਨ ਸਿੰਘ
ਰਾਏਪੁਰ


ਸਿਮਰਨਜੋਤ ਕੌਰ
ਬੜੀ

## ਜੀਵਨ ਫ਼ਲਸਫ਼ਾ

**- ਗੁਰਸ਼ਰਨ ਸਿੰਘ**

ਪਰ ਇਹ ਸਭ ਹੁੰਦਿਆਂ ਵੀ ਅਸੀਂ ਜੀਣਾ ਹੈ, ਜ਼ਿੰਦਗੀ ਵੱਲ ਆਪਣਾ ਫ਼ਰਜ਼ ਪੂਰਾ ਕਰਨਾ ਹੈ, ਸੰਘਰਸ਼ ਨੂੰ ਨਵੇਂ ਇਰਾਦੇ ਨਾਲ ਜਾਰੀ ਰੱਖਣਾ ਹੈ ਅਤੇ ਇੱਕ ਅਜਿਹੇ ਪ੍ਰਬੰਧ ਦੀ ਕਾਇਮੀ ਲਈ ਜੱਦੋ ਜਹਿਦ ਕਰਨੀ ਹੈ। ਜਿਸ ਵਿੱਚ ਜਬਰ ਤੇ ਲੁੱਟ ਲਈ ਕੋਈ ਥਾਂ ਨਾ ਹੋਵੇ। ਜਿਸ ਵਿੱਚ ਦਲੀਲ ਪ੍ਰਧਾਨ ਹੋਵੇ ਤੇ ਅੰਧਵਿਸ਼ਵਾਸ ਦੀ ਕੋਈ ਥਾਂ ਨਾ ਹੋਵੇ। ਰੱਬ ਤੇ ਕਲਪਿਤ ਦੇਵੀ ਦੇਵਤਿਆਂ ਦੀ ਅਣਹੋਂਦ ਇਸ ਅੰਧਵਿਸ਼ਵਾਸ ਨੂੰ ਜਨਮ ਦਿੰਦੀ ਹੈ। ਇਸ ਅੰਧਵਿਸ਼ਵਾਸ ਨੇ ਹੀ ਧਰਮਾਂ ਦੇ ਪੁਆੜਿਆਂ ਨੂੰ ਹੋਂਦ ਵਿੱਚ ਲਿਆਂਦਾ ਹੈ, ਜਿਨ੍ਹਾਂ ਨੇ ਬੇਹੱਦ ਮਨੁੱਖੀ ਖ਼ੂਨ ਡੋਲ੍ਹਿਆ ਹੈ। ਜੇ ਅੰਧਵਿਸ਼ਵਾਸ ਦੀਆਂ ਜੜ੍ਹਾਂ ਮੁਕਾਈਆਂ ਜਾਣ ਤਾਂ ਯਕੀਨ ਨਾਲ ਕਿਹਾ ਜਾ ਸਕਦਾ ਹੈ ਕਿ ਮਨੁੱਖ ਵਿਗਿਆਨਕ ਜੀਵਨ ਫਲਸਫ਼ੇ ਜਾਂ ਜੀਵਨ ਜਾਂਚ ਦਾ ਮਾਲਕ ਹੋ ਸਕਦਾ ਹੈ। ਜਿਸ ਨਾਲ ਉਹ ਆਪਣੇ ਆਲੇ ਦੁਆਲੇ ਦਾ ਸਹੀ ਦ੍ਰਿਸ਼ਟੀ ਨਾਲ ਵਿਸ਼ਲੇਸ਼ਣ ਕਰਕੇ ਜੀਵਨ ਨੂੰ ਸਫਲ ਕਰ ਸਕਦਾ ਹੈ।

### ਸੱਚਾ ਕਰਮ

ਉਸ ਦਿਨ ਪ੍ਰਿੰਸੀਪਲ ਦਾ ਜਨਮ ਦਿਨ ਸੀ। ਉਨ੍ਹਾਂ ਸਵੇਰ ਦੀ ਸਭਾ ਵਿਚ ਬੋਲੇ, ਖ਼ੁਸ਼ੀ ਮੂੰਹ ਮਿੱਠਾ ਕਰਨ ਤੱਕ ਸੀਮਤ ਨਹੀਂ ਹੁੰਦੀ, ਖ਼ੁਸ਼ੀ ਕਰਮ ਵਿਚ ਹੁੰਦੀ ਹੈ, ਅਮਲਾਂ ਵਿਚ ਝਲਕਦੀ ਹੈ। ਖ਼ੁਸ਼ੀ ਦਿਖਾਵੇ ਤੋਂ ਮੁਕਤ ਹੁੰਦੀ ਹੈ। ਜੇ ਅਸੀਂ ਇਹ ਖ਼ੁਸ਼ੀ ਆਪਣੇ ਕੰਮ ਵਿਚੋਂ ਲੱਭਣ ਦੀ ਜਾਚ ਸਿੱਖ ਜਾਈਏ ਤਾਂ ਜ਼ਿੰਦਗੀ ਸੰਵਰ ਸਕਦੀ ਹੈ। ਆਪਣੇ ਜਨਮ ਦਿਨ 'ਤੇ ਆਪਣੇ ਆਪ ਨਾਲ ਕੁਝ ਚੰਗਾ ਕਰਨ ਦਾ ਵਾਅਦਾ ਕਰਨਾ, ਤਰਕ ਦੇ ਚਾਨਣ ਹੇਠ ਜਿਉਣ ਦਾ ਫੈਸਲਾ ਕਰਨਾ, ਜਨਮ ਦਿਨ ਮਨਾਉਣ ਦਾ ਸੱਚਾ ਸੁੱਚਾ ਕਰਮ ਹੈ। ਤਾੜੀਆਂ ਦੀ ਗੂੰਜ ਉਨ੍ਹਾਂ ਦੇ ਬੋਲਾਂ ਤੇ ਚੜ੍ਹਾਏ ਫੁੱਲਾਂ ਸਮਾਨ ਸੀ। ਉਸ ਦਿਨ ਤੋਂ ਬਾਅਦ ਸਕੂਲ ਦੇ ਅਧਿਆਪਕ ਤੇ ਵਿਦਿਆਰਥੀ ਆਪਣੇ ਜਨਮ ਦਿਨ 'ਤੇ ਲਾਇਬਰੇਰੀ ਨੂੰ ਇੱਕ ਪੁਸਤਕ ਭੇਟ ਕਰਨ ਤੇ ਤਰਕ ਨਾਲ ਸੋਚਣ ਸਮਝਣ ਦੇ ਰਾਹ ਤੁਰ ਪਏ। ਜਿਸਨੇ ਸਾਡੇ ਵਰਗੇ ਅਨੇਕਾਂ ਵਿਦਿਆਰਥੀਆਂ ਦੇ ਜੀਵਨ ਨੂੰ ਸਫਲਤਾ ਦੇ ਪਰ ਦਿੱਤੇ।

## ਸਾਡਾ ਪਾਸ਼

ਇੱਕ ਪ੍ਰਸ਼ਾਸਨਿਕ ਅਧਿਕਾਰੀ ਆਪਣੀ ਟ੍ਰੇਨਿੰਗ ਦੌਰਾਨ ਗੁਜ਼ਰੇ ਪਲਾਂ ਨੂੰ ਯਾਦ ਕਰਦਿਆਂ ਦਸਦਾ ਹੈ ਕਿ ਦੁਨੀਆਂ ਦੀਆਂ 10 ਪ੍ਰਮੁੱਖ ਯੂਨੀਵਰਸਿਟੀਆਂ ਚੋਂ ਇੱਕ ਜਵਾਹਰ ਲਾਲ ਯੂਨੀਵਰਸਿਟੀ ਦਿੱਲੀ ਦੇ ਮੁੱਖ ਗੇਟ 'ਤੇ ਯੁੱਗ ਕਵੀ ਪਾਸ਼ ਦੀ ਲਿਖੀ ਕਵਿਤਾ ਹਰੇਕ ਪੰਜਾਬੀ ਪਿਆਰੇ ਲਈ ਮਾਣ ਮੱਤੀ ਗੱਲ ਹੈ। ਰਾਜਧਾਨੀ ਦੇ ਉੱਘੇ ਚਿੰਤਕ ਪ੍ਰੋ. ਅਪੂਰਵਾਨੰਦ ਇਹ ਦੱਸਦਿਆਂ ਕਿ ਇਸ ਯੂਨੀਵਰਸਿਟੀ ਦੇ ਹਰ ਵਿਭਾਗ ਦੀਆਂ ਕੰਧਾਂ ਪਾਸ਼ ਦੀਆਂ ਕਵਿਤਾਵਾਂ ਦੀਆਂ ਟੂਕਾਂ ਨਾਲ ਭਰੀਆਂ ਪਈਆਂ ਹਨ, ਇਸ ਮਾਣ ਨੂੰ ਦੂਣਾ ਚੌਣਾ ਕਰਦੇ ਹਨ। ਉਹਨਾਂ ਅਨੁਸਾਰ ਪਾਸ਼ ਦਾ ਹਿੰਦੀ ਵਿੱਚ ਬਹੁਤ ਵੱਡਾ ਪਾਠਕ ਵਰਗ ਹੈ। ਜਿਹੜਾ ਪਾਸ਼ ਨੂੰ ਆਪਣਾ ਕਵੀ ਸਮਝਦਾ ਹੈ। ਏਸ਼ੀਆ ਦੇ ਵੱਕਾਰੀ ਪੁਰਸਕਾਰ ਜੇਤੂ ਨਾਮਵਰ ਨਿਡਰ, ਬੇਬਾਕ ਪੱਤਰਕਾਰ ਰਵੀਸ਼ ਕੁਮਾਰ ਪਾਸ਼ ਦੀ 'ਸਭ ਤੋਂ ਖਤਰਨਾਕ' ਨਾਂ ਦੀ ਪ੍ਰਸਿੱਧ ਕਵਿਤਾ ਨੂੰ ਸੀ.ਬੀ.ਐੱਸ.ਈ. ਦੇ ਸਿਲੇਬਸ ਚੋਂ ਕੱਢੇ ਜਾਣ 'ਤੇ ਟਿੱਪਣੀ ਕਰਦੇ ਆਖਦੇ ਹਨ, ਕਿ ਪਾਸ਼ ਦੀ ਕਵਿਤਾ ਤੋਂ ਸਰਕਾਰ ਨੂੰ ਇਸ ਲਈ ਡਰ ਲਗਦਾ ਹੈ ਕਿਉਂਕਿ ਉਹ ਜਗਾਉਂਦੀ ਹੈ, ਰਾਹ ਵਿਖਾਉਂਦੀ ਹੈ। ਪਾਸ਼ ਦੀ ਕਵਿਤਾ ਵਿੱਚ ਸੁਪਨੇ ਹਨ, ਪ੍ਰਵਾਜ਼ ਹੈ, ਉੱਠਣ ਲਈ ਪ੍ਰੇਰਨਾ ਹੈ ਤੇ ਜ਼ਿੰਦਗੀ/ਸਮਾਜ ਨੂੰ ਬਦਲਣ ਲਈ ਚੇਤਨਾ ਦਾ ਚਾਨਣ ਹੈ। ਇਹੋ ਕਲਾ ਦਾ ਧਰਮ ਹੈ।



## ਨਸ਼ਤਰਾਂ

* ਕਿਹੜੇ ਮੂੰਹ ਨਾਲ਼ ਆਖਦੇ ਆਜ਼ਾਦੀ,
ਡੰਡੇ ਨਾਲ ਝੰਡਾ ਵੇਚ ਕੇ।

* ਕਿਹੜੇ ਘਰ 'ਤੇ ਤਿਰੰਗਾ ਅਸੀਂ ਗੱਡੀਏ,
ਬੇਘਰੇ ਲੋਕ ਪੁੱਛਦੇ।

* ਢਾਈ ਕਰੋੜ ਚ ਪਈ ਐ ਸਹੁੰ ਚੁੱਕਣੀ,
ਖੋਲਤਾ ਖਜ਼ਾਨਾ ਲੋਕਾਂ ਲਈ।

* ਬੇਰੁਜ਼ਗਾਰਾਂ ਲਈ ਹਰਾ ਪੈੱਨ ਚੱਲਿਆ,
ਬੁੱਢੇ ਪਟਵਾਰੀ ਭਾਲਦਾ।

* ਗਲਾ ਘੁੱਟ ਕੇ ਵਿਚਾਰਾਂ ਦੀ ਆਜ਼ਾਦੀ ਦਾ,
ਹਿੱਕ 'ਤੇ ਤਿਰੰਗਾ ਗੱਡੀਏ।



ਜਗਸੀਰ ਜੀਦਾ
(94173-33203)

# ਭਗਤ ਸਿੰਹਾਂ, ਨਾਮ ਤੇਰਾ, ਹੋਰ ਵੱਡਾ ਹੋ ਗਿਆ। ... ਗੁਰਦਿਆਲ ਰੌਸ਼ਨ

## ਇਨਕਲਾਬ

ਇਕੱਠੇ ਰਹਿੰਦਿਆਂ ਅਸੀਂ ਕਈ ਵਾਰ ਇਸ ਮਸਲੇ 'ਤੇ ਬਹਿਸ ਕੀਤੀ ਕਿ ਜ਼ਿੰਦਗੀ ਦੀ ਕੀਮਤ ਕੀ ਹੈ ?



ਇਸ ਸਵਾਲ ਦਾ ਜਵਾਬ ਜਿਹੜਾ ਭਗਤ ਸਿੰਘ ਨੇ ਦਿੱਤਾ ਉਹ ਅੱਜ ਵੀ ਮੇਰੇ ਕੰਨਾਂ ਵਿੱਚ ਗੂੰਜਦਾ ਹੈ: 'ਆਪਣੀ ਜ਼ਿੰਦਗੀ ਦੇ ਕੇ ਜੇ ਮੈਂ ਦੇਸ਼ ਦੇ ਹਰ ਕੋਨੇ 'ਚ ਇਨਕਲਾਬ ਦੀ ਆਵਾਜ਼ ਬੁਲੰਦ ਰੱਖਾਂ ਤਾਂ ਮੈਂ ਇਹ ਖਿਆਲ ਕਰਾਂਗਾ ਕਿ ਮੇਰੀ ਜ਼ਿੰਦਗੀ ਕਾਮਯਾਬ ਹੋ ਰਹੀ ਹੈ।'

ਉਸ ਨੇ ਜ਼ਿੰਦਗੀ ਦੀ ਕੀਮਤ ਇੱਕ ਲਫ਼ਜ਼ ਮੁਕੱਰਰ ਕੀਤੀ ਸੀ ਅਤੇ ਲਫ਼ਜ਼ ਸੀ 'ਇਨਕਲਾਬ'। ਉਹ ਪਹਿਲਾ ਨੌਜਵਾਨ ਸੀ ਜਿਸ ਨੇ ਭਾਰਤ ਵਿੱਚ ਇਨਕਲਾਬ ਦਾ ਨਾਅਰਾ ਲਾਇਆ।

ਪੰਡਤ ਕਿਸ਼ੋਰੀ ਲਾਲ (ਸ਼ਹੀਦ ਏ ਆਜ਼ਮ ਦੇ ਸਾਥੀ)

## ਨਾ ਭੁੱਲਿਓ

ਮੁੱਕਿਆ ਹਨੇਰਾ ਪਰ ਅਜੇ
ਬਾਕੀ ਹਨੇਰ ਹੈ।
ਘਸਮੈਲਾ ਚਾਨਣਾ ਅਤੇ
ਤਿੜਕੀ ਸਵੇਰ ਹੈ।
ਝੂਠੇ ਸਮਾਜਵਾਦ 'ਤੇ
ਭੁੱਲਿਓ ਨਾ ਸਾਥੀਓ,
ਜਿਉਂਦਾ ਬਦਲ ਕੇ ਭੇਸ
ਅਜੇ ਤੱਕ ਕੁਬੇਰ ਹੈ।



ਪ੍ਰੋ. ਮੋਹਣ ਸਿੰਘ
(ਜਨਮ ਦਿਨ 20 ਅਕਤੂਬਰ)

## ਸਵੈ ਕਥਨ

ਰੋਮ ਓਲੰਪਿਕ ਵਿੱਚ ਚੌਥੇ ਨੰਬਰ 'ਤੇ ਰਹਿ ਕੇ ਤਮਗਾ ਨਾ ਜਿੱਤ ਸਕਣ ਦਾ ਅਫ਼ਸੋਸ ਮੈਨੂੰ ਜ਼ਿੰਦਗੀ ਭਰ ਰਿਹਾ। 'ਕਾਮਯਾਬੀ ਤਕ ਕੋਈ ਜਰਨੈਲੀ ਸੜਕ ਨਹੀਂ ਜਾਂਦੀ। ਸਖ਼ਤ ਮਿਹਨਤ ਤੋਂ ਬਿਨਾਂ ਦੌੜਾਂ ਵਿੱਚ ਜਿੱਤ ਪ੍ਰਾਪਤ ਨਹੀਂ ਕੀਤੀ ਜਾ ਸਕਦੀ। ਜੀਵਨ ਵਿੱਚ ਜਿੱਤ ਨਹੀਂ, ਸਗੋਂ ਜੱਦੋ ਜਹਿਦ ਮਹੱਤਵ ਰੱਖਦੀ ਹੈ। ਜਦੋਂ ਮੈਂ ਗਰਾਊਂਡ ਵਿੱਚ ਦੌੜਦਾ ਸੀ ਤਾਂ ਮੇਰਾ ਭੂਤਕਾਲ ਤੇ ਭਵਿੱਖ ਮੇਰੇ ਨਾਲ ਦੌੜ ਰਿਹਾ ਹੁੰਦਾ।

- ਮਿਲਖਾ ਸਿੰਘ

## ਚਾਨਣ ਦੇ ਵਣਜਾਰੇ

- ਅਮੋਲਕ ਸਿੰਘ



ਮਨ ਦਾ ਅੰਬਰ ਰੌਸ਼ਨ ਕਰਦੇ
ਇਹ ਤਾਂ ਟਹਿਕਦੇ ਤਾਰੇ ਨੇ
'ਤਰਕਸ਼ੀਲ' ਕੁੱਲ ਦੁਨੀਆਂ ਦੇ ਲਈ
ਚਾਨਣ ਦੇ ਵਣਜਾਰੇ ਨੇ

ਇਹ ਵਿਗਿਆਨ ਦਾ ਸੂਰਜ ਜਿਹੜਾ
ਕਦੇ ਅਸਤ ਨਾ ਹੋਵੇ
ਇਹ ਚਾਨਣ ਦੀਆਂ ਰਿਸ਼ਮਾਂ
ਸਾਡੇ ਚਿੰਤਨ ਵਿੱਚ ਪਰੋਵੇ
ਪੂਰਬ, ਪੱਛਮ, ਉੱਤਰ, ਦੱਖਣ
ਇਹ ਸੱਚ ਦੇ ਹਰਕਾਰੇ ਨੇ
ਤਰਕਸ਼ੀਲ ਕੁੱਲ ਦੁਨੀਆਂ ਦੇ ਲਈ
ਚਾਨਣ ਦੇ ਵਣਜਾਰੇ ਨੇ

ਲੈ ਕੇ ਤੁਰਨ ਚੌਮੁਖੀਆ ਦੀਵਾ
ਇਹ ਤਰਕ ਦੇ ਰਾਹੀਂ
ਨੇਰ੍ਹੇ ਸੰਗ ਹੱਸ ਮੱਥਾ ਲਾਉਂਦੇ
ਦਏ ਇਤਿਹਾਸ ਗਵਾਹੀ
ਇਹ ਗੌਰੀ ਲੰਕੇਸ਼ ਦੀ ਰੱਤ 'ਚੋਂ
ਉੱਗੇ ਸੂਰਜ ਪਿਆਰੇ ਨੇ
ਤਰਕਸ਼ੀਲ ਕੁੱਲ ਦੁਨੀਆਂ ਦੇ ਲਈ
ਚਾਨਣ ਦੇ ਵਣਜਾਰੇ ਨੇ

ਨਾ ਦੋਸ਼ ਹੱਥ ਰੇਖਾ ਦਾ
ਨਾ ਮੱਥੇ ਦੀਆਂ ਲਕੀਰਾਂ ਦਾ
ਇਹ ਵਿਗਿਆਨ ਦੀ ਜੋਤ ਜਗਾ ਕੇ
ਦੱਸ ਦੇ ਹਾਲ ਫ਼ਕੀਰਾਂ ਦਾ
ਰਾਜ ਭਾਗ ਤੇ ਸਾਧ ਪਾਖੰਡੀ
ਮਿਲ਼ਕੇ ਮੁਜ਼ਰਿਮ ਸਾਰੇ ਨੇ
ਤਰਕਸ਼ੀਲ ਕੁੱਲ ਦੁਨੀਆਂ ਦੇ ਲਈ
ਚਾਨਣ ਦੇ ਵਣਜਾਰੇ ਨੇ

ਆਵੋ ਤੁਰੀਏ ਬਾਲ਼ ਮਸ਼ਾਲਾਂ
ਏਹੋ ਦੇਂਦੇ ਹੋਕਾ ਵੇ
ਧਨ ਧਰਤੀ ਤੇ ਕਾਬਜ਼ ਦੋਸ਼ੀ
ਜਾਣ ਲਈਂ ਤੂੰ ਲੋਕਾ ਵੇ
ਇੰਡੀਆ, ਯੂ ਕੇ, ਹੋਏ ਕਨੇਡਾ
ਸਾਡੀ ਅੱਖ ਦੇ ਤਾਰੇ ਨੇ
ਤਰਕਸ਼ੀਲ ਕੁੱਲ ਦੁਨੀਆਂ ਦੇ ਲਈ
ਚਾਨਣ ਦੇ ਵਣਜਾਰੇ ਨੇ।




# ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਦੇ ਹੋਣਹਾਰ ਵਿਦਿਆਰਥੀ

## ਸੈਕੰਡਰੀ ਵਰਗ (ਕਲਾਸ ਨੌਵੀਂ ਤੋਂ ਬਾਰ੍ਹਵੀਂ)





ਹਰਮਨਦੀਪ ਕੌਰ
ਖੇਮੂਆਣਾ


ਅਮਰਿੰਦਰ ਕੌਰ
ਕੁਠਾਲਾ


ਪੁਸ਼ਪਿੰਦਰ ਸਿੰਘ
ਮਲੇਰਕੋਟਲਾ


ਜਗਦੀਸ਼ ਚੰਦਰ
ਗੜਸ਼ੰਕਰ


ਅਮਨਦੀਪ ਕੌਰ
ਛਾਜਲੀ


ਜਸਕਰਨਵੀਰ ਕੌਰ
ਕੁੱਤੀਵਾਲ ਕਲਾਂ


ਪਰਮਜੀਤ ਕੌਰ
ਗੁੱਜਰਾਂ


ਜਸਪ੍ਰੀਤ ਕੌਰ
ਕੌਹਰੀਆਂ


ਹਰਮਨਦੀਪ ਸਿੰਘ
ਪਟਿਆਲਾ


ਕੋਮਲਪ੍ਰੀਤ ਕੌਰ
ਰਾਮਪੁਰਾ


ਰੋਮਨਪ੍ਰੀਤ ਕੌਰ
ਖੇਮੂਆਣਾ


ਜੋਤੀ
ਧੂਰੀ


ਵਰਸ਼ਾ
ਨਿਹਾਲ ਖੇੜਾ


ਰੁਕਮਨ ਕੌਰ
ਅੱਕਾਂਵਾਲੀ


ਸਰਬਜੀਤ ਕੌਰ
ਬੁਰਜ ਹਰੀ


ਹੁਸਨਜੋਤ ਕੌਰ
ਨੰਗਲ ਕਲਾਂ


ਗੁਰਿੰਦਰ ਸਿੰਘ
ਕੋਟਾਲਾ


ਭੂਮਿਕਾ
ਦਿੜ੍ਹਬਾ


ਸਲੋਨੀ ਸਦਰਪੁਰ
ਗੜ੍ਹਸ਼ੰਕਰ


ਰਸਨੀਤ ਕੌਰ
ਧਰਮਪੁਰਾ

ਮਨੋਰੋਗ ਮਾਹਿਰ ਦੀ ਕਲਮ ਤੋਂ

# ਨਿਕੰਮਾਪਣ ਅਤੇ ਮਨੋਰੋਗ



**ਡਾ: ਬਲਵੰਤ ਸਿੰਘ**

ਪਿਛਲੇ ਅੰਕ ਵਿੱਚ ਮਨੋਰੋਗਾਂ ਕਾਰਣ ਹੋਣ ਵਾਲੇ ਨਿਕੰਮੇਪਣ ਦੀ ਗੱਲ ਕੀਤੀ ਗਈ ਸੀ। ਮਨੋਰੋਗਾਂ ਦੇ ਵਿੱਚ ਹੀ ਇੱਕ ਹੋਰ ਸ਼੍ਰੇਣੀ ਵੀ ਸ਼ਾਮਿਲ ਹੈ, ਉਹ ਹੈ ਨਸ਼ਿਆਂ ਦੇ ਕਾਰਣ ਕੰਮ ਕਾਰ ਨਾ ਕਰਨਾ (ਸ਼ਰਾਬ ਵੀ ਇਸ ਵਿੱਚ ਸ਼ਾਮਿਲ ਹੈ)। ਇਹ ਅਕਸਰ ਹੀ ਦੇਖਿਆ ਜਾਂਦਾ ਹੈ ਕਿ ਨਸ਼ੇ ਕਰਨ ਵਾਲੇ ਵੀ ਅਕਸਰ ਹੀ ਕੰਮ ਕਾਰ ਦੇ ਮਾਮਲੇ ਵਿੱਚ ਨਿਕੰਮੇ ਹੋ ਜਾਦੇ ਹਨ। ਨਸ਼ਿਆਂ ਵਿੱਚ ਵਿਸ਼ੇਸ਼ ਤੌਰ 'ਤੇ ਭੰਗ (Cannabis), (ਸੁੱਖਾ, ਗਾਂਜਾ, ਚਰਸ ਜਾਂ ਹਸ਼ੀਸ਼ ਵੀ ਇਸੇ ਦਾ ਹੀ ਰੂਪ ਹਨ) ਦੀ ਵਰਤੋਂ ਵੀ ਵਿਅਕਤੀ ਨੂੰ ਨਕਾਰਾ ਬਣਾ ਦਿੰਦੀ ਹੈ, ਭਾਵ ਵਿਅਕਤੀ ਕੰਮ ਕਾਰ ਕਰਨਾ ਛੱਡ ਦਿੰਦਾ ਹੈ। ਆਓ ਹੁਣ ਬਿਨ੍ਹਾਂ ਕਿਸੇ ਜ਼ਾਹਰਾ ਮਨੋਰੋਗ ਦੇ ਕੰਮ ਨਾ ਕਰਨ ਬਾਰੇ ਚਰਚਾ ਕਰੀਏ।

ਜ਼ਿੰਦਗੀ ਵਿੱਚ ਕੰਮ ਕਰਨਾ ਬਹੁਤ ਜ਼ਰੂਰੀ ਹੈ। ਅਤੇ ਆਪਾਂ ਦੇਖਦੇ ਹਾਂ ਕਿ ਤਕਰੀਬਨ ਜ਼ਿਆਦਾਤਰ ਲੋਕ ਕੰਮ ਕਰਦੇ ਹਨ। ਬੇਸ਼ੱਕ ਕਿਸੇ ਰੋਗ ਕਰਕੇ ਕੰਮ ਨਾ ਕਰਨ ਵਾਲੇ ਅਕਸਰ ਹੀ ਦਿਸਦੇ ਹਨ ਪਰ ਕਈ ਬਿਨ੍ਹਾਂ ਕਿਸੇ ਰੋਗ ਤੋਂ ਵੀ ਕੰਮ ਨਹੀਂ ਕਰਦੇ। ਸਮਾਜ ਵਿੱਚ ਹਮੇਸ਼ਾ ਹੀ ਕੁਝ ਵਿਅਕਤੀ ਅਜਿਹੇ ਹੁੰਦੇ ਹਨ ਜੋ ਕੰਮ ਕਰਨਾ ਨਹੀਂ ਚਾਹੁੰਦੇ, ਅਜਿਹੇ ਵਿਅਕਤੀ ਕੋਈ ਰੋਗ ਨਾ ਹੋਣ ਦੇ ਬਾਵਜੂਦ ਵੀ ਕੰਮ ਨਹੀਂ ਕਰਦੇ। ਕੰਮ ਕਰਨਾ ਜੀਵਨ ਨੂੰ ਸਹੀ ਢੰਗ ਨਾਲ ਚਲਾਉਣ ਦਾ ਇੱਕ ਬਹੁਤ ਵੱਡਾ ਜ਼ਰੀਆ ਹੈ। ਇਹ ਵਿਅਕਤੀਗਤ (ਇਸ ਵਿੱਚ ਸਰੀਰਕ ਅਤੇ ਮਾਨਸਿਕ ਸਿਹਤ ਵੀ ਸ਼ਾਮਿਲ ਹੈ), ਆਰਥਿਕ, ਸਮਾਜਿਕ ਅਤੇ ਹੋਰ ਬਹੁਤ ਪੱਖਾਂ ਤੋਂ ਵਿਅਕਤੀ ਦੀਆਂ ਆਪਣੀਆਂ, ਪਰਿਵਾਰ ਦੀਆਂ ਅਤੇ ਸਮਾਜ ਦੀਆਂ ਜ਼ਰੂਰਤਾਂ ਪੂਰੀਆਂ ਕਰਨ ਵਿੱਚ ਮਦਦ ਕਰਦਾ ਹੈ। ਜਾਂ ਇਉਂ ਕਹਿ ਲਵੋ ਕਿ ਸਾਰੀ ਦੁਨੀਆਂ ਦਾ ਤਾਣਾ ਬਾਣਾ ਅਤੇ ਤੰਤਰ ਲੋਕਾਂ ਦੇ ਕੰਮ ਕਰਨ ਨਾਲ ਹੀ ਚਲਦਾ ਹੈ।

ਪਹਿਲਾਂ ਜਦੋਂ ਮਨੁੱਖੀ ਸਾਧਨ ਸੀਮਿਤ ਸਨ ਉਦੋਂ ਹਰ ਇੱਕ ਨੂੰ ਬਹੁਤ ਮਿਹਨਤ ਕਰਨੀ ਪੈਂਦੀ ਸੀ। ਪਰ ਜਿਉਂ-ਜਿਉਂ ਵਿਕਾਸ ਹੋਇਆ ਹੈ, ਦੁਨੀਆਂ ਉੱਨਤ ਹੋਈ ਹੈ ਮਨੁੱਖੀ ਸਾਧਨ ਬਹੁਤ ਵਧੇ ਹਨ। ਇਹਨਾਂ ਕਰਕੇ ਕੰਮ ਕਰਨੇ ਆਸਾਨ ਹੋ ਗਏ ਹਨ, ਜ਼ਿੰਦਗੀ ਸੌਖੀ ਹੋਈ ਹੈ। ਇਹਨਾਂ ਸਹੂਲਤਾਂ ਕਾਰਣ ਵਿਅਕਤੀ ਅਰਾਮ-ਪ੍ਰਸਤ ਹੋ ਰਿਹਾ ਹੈ। ਦੁਨੀਆਂ ਭਰ ਵਿੱਚ ਇਹ ਦੇਖਿਆ ਗਿਆ ਹੈ ਕਿ ਜਿਹੜੇ ਪਰਿਵਾਰਾਂ ਵਿੱਚ ਨਿੱਜੀ ਤੌਰ 'ਤੇ ਕੰਮ ਕਰਨ ਨੂੰ ਬਹੁਤਾ ਉੱਚਾ ਦਰਜਾ ਨਹੀਂ ਦਿਤਾ ਜਾਂਦਾ ਜਾਂ ਦੂਜਿਆਂ ਤੋਂ ਜਾਂ ਨੌਕਰਾਂ ਆਦਿ ਤੋਂ ਹੀ ਕੰਮ ਲਿਆ ਜਾਂਦਾ ਹੈ- ਉੱਥੇ ਅਗਲੀ ਪੀੜੀ ਨਿਕੰਮੀ ਹੋਣ ਦੀ ਦਿਸ਼ਾ ਵੱਲ ਨੂੰ ਤੁਰ ਪੈਂਦੀ ਹੈ। ਅੱਜ-ਕੱਲ੍ਹ ਪਰਿਵਾਰਾਂ ਵਿੱਚ ਜ਼ਿਆਦਾਤਰ ਇੱਕ ਜਾਂ ਦੋ ਹੀ ਬੱਚੇ ਹੁੰਦੇ ਹਨ ਅਤੇ ਜ਼ਿਆਦਾਤਰ ਮਾਪੇ ਇਸ ਕੋਸ਼ਿਸ਼ ਵਿੱਚ ਹੁੰਦੇ ਹਨ ਕਿ ਉਹਨਾਂ ਦੇ ਬੱਚਿਆਂ ਨੂੰ ਉਹ ਸਾਰੀਆਂ ਸਹੂਲਤਾਂ ਮਿਲਣ ਜਿਹਨਾਂ ਤੋਂ ਉਹ ਆਪ ਵਾਂਝੇ ਰਹੇ ਹੁੰਦੇ ਹਨ। ਅਜਿਹੇ ਮਾਹੌਲ ਵਿੱਚ ਬੈਠੇ ਬਿਠਾਏ ਸਾਰੀਆਂ ਸਹੂਲਤਾਂ ਮਿਲਣ ਨਾਲ ਬੱਚੇ ਕੰਮ ਕਰਨ ਤੋਂ ਕੰਨੀ ਕਤਰਾਣ ਲੱਗ ਜਾਂਦੇ ਹਨ। ਇਸ ਤੋਂ ਇਲਾਵਾ ਬਹੁਤ ਸਾਰੀਆਂ ਜਗ੍ਹਾ 'ਤੇ ਤਾਂ ਲੋਕ ਵਿਹਲੇ ਰਹਿਣ ਵਿੱਚ ਆਪਣੀ ਸ਼ਾਨ ਸਮਝਦੇ ਹਨ। ਉਹਨਾਂ ਨੂੰ ਭਾਸਦਾ ਹੈ ਕਿ ਉਹ ਵਿਹਲੇ ਰਹਿਕੇ ਮੌਜਾਂ ਕਰਦੇ ਹਨ। ਅੱਜ-ਕੱਲ੍ਹ ਪੰਜਾਬ ਵਿੱਚ ਵੀ ਇਹ ਰਿਵਾਜ਼ ਆਮ ਹੀ ਹੋ ਗਿਆ ਹੈ ਕਿ ਬਹੁਤ ਸਾਰੇ ਕਿਸਾਨ ਜ਼ਮੀਨਾਂ ਠੇਕੇ 'ਤੇ ਦੇ ਕੇ ਬਿਲਕੁਲ ਵਿਹਲੇ ਰਹਿੰਦੇ ਹਨ। ਕਈ ਤਾਂ ਇਹ ਕਹਿਣ ਵਿੱਚ ਫ਼ਖ਼ਰ ਮਹਿਸੂਸ ਕਰਦੇ ਹਨ ਕਿ ਉਹਨਾਂ ਦੇ ਲੜਕੇ ਨੂੰ ਕੋਈ ਕੰਮ ਕਰਨ ਦੀ ਲੋੜ ਨਹੀਂ, ਉਹ ਤਾਂ ਵਿਹਲੇ ਰਹਿ ਕੇ ਵੀ ਖਾ ਸਕਦਾ ਹੈ। ਇਹ ਇੱਕ ਬਹੁਤ ਹੀ ਖਤਰਨਾਕ ਟਰੈਂਡ ਹੈ ਜੋ ਕਿ ਅਗਲੀ ਆਉਣ ਵਾਲੀ ਪੀੜ੍ਹੀ ਲਈ ਬਹੁਤ ਹਾਨੀਕਾਰਕ ਸਾਬਤ ਹੋ ਸਕਦਾ ਹੈ। ਇਸ ਤੋਂ ਇਲਾਵਾ ਜੇ ਕੋਈ ਵਿਅਕਤੀ ਕੰਮ ਕਰਦਾ ਹੈ ਜਾਂ ਨੌਕਰੀ ਪੇਸ਼ਾ ਕਰਦਾ ਹੈ ਤਾਂ ਵੀ ਜ਼ਿਆਦਾਤਰ ਲੋਕਾਂ ਦੀ ਇਹ ਕੋਸ਼ਿਸ਼ ਰਹਿੰਦੀ ਹੈ ਕਿ ਉਹਨਾਂ ਨੂੰ ਘੱਟ ਤੋਂ ਘੱਟ ਕੰਮ ਕਰਨਾ ਪਵੇ। ਸਰਕਾਰੀ ਨੌਕਰੀ ਵਿੱਚ ਤਾਂ ਭਾਰਤ ਵਿੱਚ ਇਹ ਬਿਮਾਰੀ ਇੰਨੀ ਘਰ ਕਰ ਚੁਕੀ ਹੈ ਕਿ ਕਈ ਕਰਮਚਾਰੀ ਤਨਖਾਹ ਨੂੰ ਆਪਣਾ ਬੁਨਿਆਦੀ ਹੱਕ ਸਮਝ ਕੇ ਕੰਮ ਵੱਲ ਧਿਆਨ ਘੱਟ ਦਿੰਦੇ ਹਨ ਅਤੇ ਬਿਨ੍ਹਾਂ ਕਿਸੇ ਹੋਰ ਮਤਲਬ ਦੇ ਲੋਕਾਂ ਦੇ ਕੰਮ ਕਰਨ ਵਿੱਚ ਕੁਤਾਹੀ ਵਰਤਦੇ ਹਨ। ਬੇਸ਼ੱਕ ਇਹ ਗੱਲ ਹਰ ਇੱਕ ਕਰਮਚਾਰੀ 'ਤੇ ਲਾਗੂ ਨਹੀਂ ਹੁੰਦੀ, ਜਿਵੇਂ ਕਿ ਲੇਖਕ ਦਾ ਆਪਣਾ ਨਿੱਜੀ ਤਜਰਬਾ ਹੈ ਕਿ ਬਹੁਤ ਸਾਰੇ ਵਿਅਕਤੀ ਬਹੁਤ ਮਿਹਨਤੀ ਹੁੰਦੇ ਹਨ ਜਿਵੇਂ ਕਿ ਜ਼ਿਆਦਾਤਰ ਤਰਕਸ਼ੀਲ ਵਿਅਕਤੀ ਬਹੁਤ ਇਮਾਨਦਾਰ ਅਤੇ ਮਿਹਨਤੀ ਹੁੰਦੇ ਹਨ। ਕਿਉਂਕਿ ਜ਼ਿਆਦਾਤਰ ਸਰਕਾਰੀ ਨੌਕਰੀਆਂ ਵਿੱਚ ਪ੍ਰਾਈਵੇਟ ਨੌਕਰੀਆਂ ਦੇ ਮੁਕਾਬਲੇ ਜੁਆਬਦੇਹੀ ਕਾਫੀ ਘੱਟ

ਹੁੰਦੀ ਹੈ ਅਤੇ ਸਹੂਲਤਾਂ ਜ਼ਿਆਦਾ, ਇਸ ਲਈ ਜ਼ਿਆਦਾਤਰ ਨੌਜਵਾਨ ਸਰਕਾਰੀ ਨੌਕਰੀ ਦੀ ਮੰਗ ਕਰਦੇ ਹਨ ਅਤੇ ਜਦੋਂ ਸਰਕਾਰੀ ਨੌਕਰੀ ਨਹੀਂ ਮਿਲਦੀ ਤਾਂ ਫਿਰ ਉਹ ਹੋਰ ਕੋਈ ਕੰਮ ਕਰਨ ਤੋਂ ਮਨ੍ਹਾ ਕਰਦੇ ਹਨ। ਕਿਉਂਕਿ ਹਰ ਜਗ੍ਹਾ ਚੰਗੀਆਂ ਨੌਕਰੀਆਂ ਦੀ ਘਾਟ ਹੈ ਇਸ ਲਈ ਬਹੁਤ ਸਾਰੇ ਨੌਜਵਾਨਾਂ ਦਾ ਇਹ ਤਰਕ ਹੁੰਦਾ ਹੈ ਕਿ ਜਾਂ ਤਾਂ ਸਾਨੂੰ ਚੰਗੀ ਨੌਕਰੀ ਦੁਆਉ ਨਹੀਂ ਫਿਰ ਅਸੀਂ ਕੋਈ ਹੋਰ ਕੰਮ ਨਹੀ ਕਰਨਾ। ਥੋੜ੍ਹਾ ਜਿਹੇ ਪੜ੍ਹੇ ਲਿਖੇ ਨੌਜਵਾਨ ਵੀ ਚਿੱਟ-ਕੱਪੜੀਆ ਕੰਮ ਭਾਲਦੇ ਹਨ ਅਤੇ ਮਿਹਨਤ ਮੁਸ਼ੱਕਤ ਵਾਲਾ ਕੰਮ ਕਰਨ ਤੋਂ ਗੁਰੇਜ਼ ਕਰਦੇ ਹਨ। ਇਸ ਸਾਰੇ ਹਾਲਾਤਾਂ ਵਿੱਚ ਸਭ ਤੋਂ ਮਾੜੀ ਗੱਲ ਇਹ ਹੈ ਕਿ ਬਹੁਤ ਸਾਰੇ ਮਾਪੇ, ਅਜਿਹੇ ਨੌਜਵਾਨਾਂ ਦੀ ਸੋਚ ਦਾ ਸਮਰਥਨ ਕਰਦੇ ਹਨ ਅਤੇ ਉਹਨਾਂ ਨੂੰ ਕੋਈ ਵੀ ਕੰਮ ਕਰਨ ਲਈ ਉਤਸ਼ਾਹਤ ਨਹੀਂ ਕਰਦੇ। ਨੌਜਵਾਨ ਤਾਂ ਨੌਜਵਾਨ ਕਈ ਮਾਪੇ ਵੀ ਬੱਚਿਆਂ ਦੇ ਨਿਗੂਣੇ ਕੰਮਕਾਰ ਨੂੰ ਹੇਠੀ ਸਮਝਦੇ ਹਨ। ਹੱਥੀਂ ਕੰਮ ਕਰਨਾ ਅਮੀਰ ਜਾਂ ਖਾਂਦੇ ਪੀਂਦੇ ਘਰਾਂ ਵਿੱਚ ਘਟੀਆ ਸਮਝਣ ਦਾ ਫੈਸ਼ਨ ਹੈ। ਵੱਡੇ ਅਹੁਦਿਆਂ ’ਤੇ ਅਤੇ ਰਾਜਨੀਤਿਕ ਨੇਤਾ ਜਾਂ ਮੰਤਰੀ ਆਦਿ ਆਪਣੇ ਨਿੱਜੀ ਕੰਮ ਵੀ ਹੋਰਾਂ ਤੋਂ ਕਰਵਾਉਂਦੇ ਹਨ। ਇਸ ਦੇ ਉਲਟ ਪੱਛਮੀ ਜਾਂ ਵਿਕਸਤ ਦੇਸ਼ਾਂ ਵਿੱਚ ਕਿਸੇ ਵੀ ਤਰ੍ਹਾਂ ਦੇ ਕੰਮ ਨੂੰ ਮਾੜਾ ਨਹੀਂ ਸਮਝਿਆ ਜਾਂਦਾ। ਉੱਥੇ ਅਮੀਰ ਅਤੇ ਵੱਡੇ ਰੁਤਬਿਆਂ ’ਤੇ ਪਹੁੰਚੇ ਵਿਅਕਤੀ ਵੀ ਹੱਥੀ ਕੰਮ ਕਰਨ ਵਿੱਚ ਸ਼ਰਮ ਮਹਿਸੂਸ ਨਹੀਂ ਕਰਦੇ। ਇਹ ਵੀ ਦੇਖਿਆ ਗਿਆ ਹੈ ਕਿ ਜਿੱਥੇ ਵੀ ਕਿਤੇ ਸਰਕਾਰ ਵੱਲੋਂ ਲੋਕਾਂ ਨੂੰ ਰਾਜਨੀਤਿਕ ਲਾਭ ਲਈ ਜਾਂ ਵੋਟ ਬੈਂਕ ਲਈ ਗੈਰ ਵਾਜ਼ਿਬ ਮੁਫ਼ਤ ਵਿੱਚ ਮਾਲੀ ਇਮਦਾਦ ਮਿਲਦੀ ਹੈ ਉੱਥੇ ਨਿਕੰਮੇ ਲੋਕਾਂ ਦੀ ਗਿਣਤੀ ਵਧ ਜਾਂਦੀ ਹੈ ਅਤੇ ਉਹ ਕੰਮ ਕਾਰ ਕਰਨਾ ਛੱਡ ਦਿੰਦੇ ਹਨ।

ਕੰਮ ਨਾ ਕਰਨ ਵਾਲਿਆਂ ਦੇ ਮਾਮਲੇ ਵਿੱਚ ਬਹੁਤ ਸਾਰੀਆਂ ਗੱਲਾਂ ਹੁੰਦੀਆਂ ਹਨ। ਜ਼ਿਆਦਾਤਰ ਅਜਿਹੇ ਲੋਕਾਂ ਵਿੱਚ ਦੇਖਿਆ ਜਾਂਦਾ ਹੈ ਕਿ ਇਹ ਵਿਅਕਤੀ ਜੋ ਕੰਮ ਉਹਨਾਂ ਦਾ ਕਰਨਾ ਬਣਦਾ ਹੈ ਨੂੰ ਛੱਡ ਕੇ ਹੋਰ ਪਾਸੇ ਲੱਗੇ ਰਹਿੰਦੇ ਹਨ। ਇਹ ਵਿਅਕਤੀ ਗੈਰ ਜ਼ਰੂਰੀ ਕੰਮਾਂ ਵਿੱਚ ਹੀ ਖੁਭੇ ਰਹਿੰਦੇ ਹਨ। ਇਹਨਾਂ ਦੀ ਜ਼ਿੰਦਗੀ ਅਨਿਯਮਿਤ ਰੂਪ ਨਾਲ ਹੀ ਚਲਦੀ ਰਹਿੰਦੀ ਹੈ। ਇਹ ਅਪਨੀ ਰੋਜ਼ਮਰਾ ਦੀ ਜ਼ਿੰਦਗੀ ਵਿੱਚ ਅਨੁਸ਼ਾਸਨ ਨੂੰ ਬਿਲਕੁਲ ਵੀ ਲਾਗੂ ਨਹੀਂ ਕਰਦੇ। ਜ਼ਿਆਦਾਤਰ ਅਜਿਹੇ ਵਿਅਕਤੀ ਹੱਥ ਹਿਲਾਣ ਜਾਂ ਸਰੀਰ ਨੂੰ ਚਲਾਉਣ ਵਿੱਚ ਬਹੁਤ ਆਲ਼ਸੀ ਹੁੰਦੇ ਹਨ। ਹਿੱਲ ਕੇ ਰਾਜੀ ਨਹੀਂ ਹੁੰਦੇ। ਕੋਈ ਕੰਮ ਹੱਥ ਵਿੱਚ ਲੈਣ ਤਾਂ ਉਸ ਨੂੰ ਪੂਰਾ ਕਰਨ ਦੀ ਬਜਾਏ ਅੱਧ ਵਿੱਚਕਾਰ ਅਧੂਰਾ ਹੀ ਛੱਡ ਦਿੰਦੇ ਹਨ। ਕਿਸੇ ਵੀ ਕੰਮ ਨੂੰ ਅੱਗੇ ਅੱਗੇ ਲਮਕਾਈ ਜਾਂਦੇ ਹਨ। ਕਈ ਵਿਅਕਤੀ ਆਪਣੇ ਆਲੇ ਦੁਆਲੇ ਚੀਜਾਂ ਦਾ ਬਹੁਤ ਜ਼ਿਆਦਾ ਖਿਲਾਰਾ ਪਾ ਲੈਂਦੇ ਹਨ (Clutter), ਜਿਸ ਨਾਲ ਵੀ ਉਹ ਹਰ ਵਕਤ ਇਸ ਖਿਲਾਰੇ ਦੇ ਤਾਣੇ ਬਾਣੇ ਵਿੱਚ ਹੀ ਉਲਝ ਕੇ ਰਹਿ ਜਾਂਦੇ ਹਨ ਅਤੇ ਕੋਈ ਕੰਮ ਨਹੀਂ ਕਰ ਪਾਉਂਦੇ।

ਅਜਿਹੇ ਕਈ ਵਿਅਕਤੀ ਫਜ਼ੂਲ ਦੇ ਸ਼ੌਂਕਾਂ ਵਿੱਚ ਹੀ ਲੱਗੇ ਰਹਿੰਦੇ ਹਨ। ਜਿਵੇਂ ਫੋਨ ’ਤੇ ਜਾਂ ਹੋਰ ਇਲੈਕਟ੍ਰੋਨਿਕ ਗੇਮਾਂ, ਵੀਡਿਉ ਗੇਮਾਂ ਆਦਿ ਖੇਡੀ ਜਾਣਾ, ਇੰਟਰਨੈਟ ’ਤੇ ਫਜ਼ੂਲ ਦੀਆਂ ਚੀਜਾਂ ਦੇਖਦੇ ਰਹਿਣਾ, ਬੇਲੋੜੀ ਚੈਟਿੰਗ ਵਿੱਚ ਲੱਗੇ ਰਹਿਣਾ, ਫੇਸਬੁਕ ਜਾਂ ਇੰਸਟਾਗ੍ਰਾਮ ’ਤੇ ਬਹੁਤ ਜ਼ਿਆਦਾ ਸਮਾਂ ਬਿਤਾਉਣਾ, ਹਰ ਵਕਤ ਟੀਵੀ ਦੇਖੀ ਜਾਣਾ ਜਾਂ ਫੋਨ ’ਤੇ ਹੀ ਲੱਗੇ ਰਹਿਣਾ ਆਦਿ। ਅਜਿਹੇ ਜ਼ਿਆਦਾਤਰ ਲੋਕ ਰਾਤ ਭਰ ਜਾਗਦੇ ਰਹਿੰਦੇ ਹਨ ਅਤੇ ਫਿਰ ਸਾਰਾ ਦਿਨ ਸੁੱਤੇ ਰਹਿੰਦੇ ਹਨ, ਤੇ ਨਿਕੰਮੇ ਬਣ ਜਾਂਦੇ ਹਨ। ਕਈ ਵਿਅਕਤੀ ਆਪਣੇ ਸਾਰੇ ਕੰਮ ਛੱਡ ਕੇ ਧਾਰਮਿਕ ਕਰਮ ਕਾਂਡਾਂ ਵਿੱਚ ਬਹੁਤ ਜ਼ਿਆਦਾ ਵਕਤ ਬਿਤਾਉਣ ਲੱਗ ਜਾਂਦੇ ਹਨ। ਆਪਣੀਆਂ ਨਿੱਜੀ ਅਤੇ ਪਰਿਵਾਰਕ ਜ਼ਿੰਮੇਵਾਰੀਆਂ ਚੁੱਕਣਾ ਛੱਡ ਕੇ ਡੇਰਿਆਂ ਜਾਂ ਹੋਰ ਧਾਰਮਿਕ ਅਸਥਾਨਾਂ ਵਿੱਚ ਸਮਾਂ ਵਿਅਰਥ ਬਤੀਤ ਕਰਦੇ ਹਨ।

**ਸਮੱਸਿਆ ਦਾ ਹੱਲ**:- ਪਹਿਲਾਂ ਹਮੇਸ਼ਾ ਕਿਸੇ ਵੀ ਨਿਕੰਮੇ ਜਾਂ ਕੰਮ ਕਾਰ ਨਾ ਕਰਨ ਵਾਲੇ ਵਿਅਕਤੀ ਦੀ ਸਮੱਸਿਆ ਸਮਝਣ ਦੀ ਕੋਸ਼ਿਸ਼ ਕਰੋ। ਇਹ ਜ਼ਿੰਮੇਵਾਰੀ ਸਾਰੇ ਪਰਿਵਾਰ ਦੀ ਹੈ। ਜੇ ਮਹਿਸੂਸ ਹੁੰਦਾ ਹੈ ਕਿ ਵਿਅਕਤੀ ਨੂੰ ਸੰਭਾਵਿਤ ਮਨੋਰੋਗ ਜਾਂ ਹੋਰ ਕੋਈ ਰੋਗ ਹੋ ਸਕਦਾ ਹੈ ਤਾਂ ਕਿਸੇ ਸੰਬੰਧਿਤ ਸਿਆਣੇ ਡਾਕਟਰ, ਮਨੋਰੋਗ ਮਾਹਿਰ ਜਾਂ ਸਾਇਕੋਲੋਜਿਸਟ ਦੀ ਮਦਦ ਲਵੋ। ਮਨੋਰੋਗ ਜਾਂ ਕੋਈ ਹੋਰ ਰੋਗ ਹੋਣ ਦੀ ਹਾਲਤ ਵਿੱਚ ਉਸ ਦਾ ਸਹੀ ਇਲਾਜ ਕਰਵਾਓ ਅਤੇ ਉਸਨੂੰ ਰੀਹੈਬਿਲੀਟੇਟ (ਮੁੜ ਵਸੇਬਾ) ਕਰੋ (Rehabilitate)। ਜੇ ਕੋਈ ਰੋਗ ਨਹੀਂ ਹੈ ਤਾਂ ਵੀ ਉਸ ਵਿਅਕਤੀ ਸੰਬੰਧੀ ਚੰਗੀ ਤਰ੍ਹਾਂ ਜਾਣਕਾਰੀ ਹਾਸਲ ਕਰੋ ਅਤੇ ਉਸ ਦੇ ਕੰਮਕਾਰ ਨਾ ਕਰਨ ਦਾ ਕਾਰਣ ਲੱਭੋ। ਪਰਿਵਾਰ ਦੇ ਵੱਡਿਆਂ ਦਾ ਜਾਂ ਮਾਪਿਆਂ ਦਾ ਫਰਜ਼ ਬਣਦਾ ਹੈ ਕਿ ਉਹ ਘਰ ਵਿੱਚ ਸੁਖਾਵਾਂ ਮਾਹੌਲ ਸਿਰਜਣ ਅਤੇ ਆਪਣੇ ਨਾਲ-ਨਾਲ ਬੱਚਿਆਂ ਵਿੱਚ ਵੀ ਹੱਥੀ ਮਿਹਨਤ ਕਰਨ ਦੀ ਆਦਤ ਪਾਉਣ। ਜੇ ਪਰਿਵਾਰ ਕੋਲ ਸਾਧਨ ਹਨ ਤਾਂ ਵੀ ਬੱਚਿਆਂ ਨੂੰ ਕਦੇ ਵੀ ਵਿਹਲੇ ਬੈਠ ਕੇ ਬਿਨ੍ਹਾਂ ਕੰਮ ਕਾਰ ਦੇ ਜ਼ਿੰਦਗੀ ਜੀਣ ਦੀ ਆਦਤ ਨਾ ਪਾਉਣ। ਪਰਿਵਾਰ ਵਿੱਚ ਹਰ ਵਿਅਕਤੀ ਦੀ ਜ਼ਿੰਮੇਵਾਰੀ ਹੈ ਕਿ ਉਹ ਆਪ ਮਿਹਨਤ ਕਰੇ ਅਤੇ ਪਰਿਵਾਰ ਦੇ ਬਾਕੀ ਮੈਂਬਰਾਂ ਅਤੇ ਬੱਚਿਆਂ ਲਈ ਚਾਨਣ ਮੁਨਾਰਾ ਬਣੇ।

***ਸਾਬਕਾ ਪ੍ਰਿੰਸੀਪਲ, ਸਰਕਾਰੀ ਮੈਡੀਕਲ ਕਾਲਜ, ਪਟਿਆਲਾ**

# ਆਓ ਵਿਗਿਆਨਕ ਕਾਰਣ ਜਾਣੀਏ



**ਰਣਧੀਰ ਗਿੱਲਪੱਤੀ**

ਵਿਦਿਆਰਥੀ ਦੋਸਤੋ, ਆਪਾਂ ਲੰਮੇ ਸਮੇਂ ਤੋਂ ਸਾਡੇ ਆਲੇ ਦੁਆਲੇ ਵਾਪਰਦੇ ਭੌਤਿਕ ਵਰਤਾਰਿਆਂ ਨੂੰ ਵਾਚਦੇ, ਨਿਰਖਦੇ, ਪਰਖਦੇ ਤੇ ਸਹੀ ਨਤੀਜੇ ’ਤੇ ਪਹੁੰਚਦੇ ਆ ਰਹੇ ਹਾਂ। ਘਟਨਾਵਾਂ ਨੂੰ ਦੇਖਣ ਪਰਖਣ ਦੇ ਇਸ ਅਮਲ ਦੌਰਾਨ ਅਕਸਰ ਹੀ ਅਸੀਂ ਹੈਰਾਨਕੁੰਨ ਵਿਗਿਆਨਕ ਜਾਣਕਾਰੀ ਹਾਸਿਲ ਕਰਕੇ ਆਪਣੀ ਸਮਝ ਨੂੰ ਪ੍ਰਪਖਤਾ ਕਰਦੇ ਰਹੇ ਹਾਂ। ਵੱਖ-ਵੱਖ ਵਰਤਾਰਿਆਂ ਦੇ ਇਸ ਅਧਿਐਨ ਦੌਰਾਨ ਸਾਡੀਆਂ ਕਈ ਪੁਰਾਣੀਆਂ ਪ੍ਰਚਲਤ ਧਾਰਨਾਵਾਂ ਰੱਦ ਹੋਈਆਂ ਅਤੇ ਨਵੀਆਂ ਬਣੀਆਂ ਹਨ ।ਹੁਣ ਤੱਕ ਅਸੀਂ ਇਹ ਵੀ ਸਿਖ ਲਿਆ ਹੈ ਕਿ ਕਿਸੇ ਦੀ ਵੀ ਸੁਣੀ ਸੁਣਾਈ ਜਾਂ ਕਿਸੇ ‘ਪਵਿੱਤਰ’ ਪੋਥੀ ’ਚੋਂ ਪੜ੍ਹੀ ਗੱਲ ਨੂੰ ਅੰਨ੍ਹੇ ਵਾਹ ਮੰਨਣ ਦੀ ਬਜਾਏ ਇਸ ਨੂੰ ਵਿਗਿਆਨਕ ਕਸਵੱਟੀ ’ਤੇ ਪਰਖ ਕੇ ਤੇ ਸਹੀ ਨਤੀਜਾ ਹਾਸਿਲ ਕਰਕੇ ਹੀ ਯਕੀਨ ਕਰਨਾ ਚਾਹੀਦਾ ਹੈ। ਆਓ, ਇਸ ਕਿਸਮ ਦੇ ਇੱਕ ਹੋਰ ਵਰਤਾਰੇ ਅਤੇ ਇਸ ਬਾਰੇ ਕੀਤੇ ਜਾ ਰਹੇ ਦਾਅਵੇ ਨੂੰ ਘੋਖਣ ਤੇ ਪਰਖਣ ਦਾ ਯਤਨ ਕਰੀਏ।

**ਪਾਣੀ ਨਾਲ ਦਿਲਚਸਪ ਤਜਰਬੇ**

ਮੇਰੇ ਇੱਕ ਦੋਸਤ ਨੇ ਇਹ ਦਾਅਵਾ ਕੀਤਾ ਕਿ ਇਕ ਬਰਤਨ ਵਿਚ ਉਬਲ ਰਹੇ ਸਾਫ ਪਾਣੀ ਵਿਚ, ਕਿਸੇ ਦੂਜੇ ਬਰਤਨ ਵਿੱਚ ਭਰ ਕੇ ਰੱਖਿਆ ਸਾਫ ਪਾਣੀ ਉਬਾਲਿਆ ਨਹੀਂ ਜਾ ਸਕਦਾ। ਉਸ ਨੇ ਇਹ ਦਾਅਵਾ ਵੀ ਕੀਤਾ ਕਿ ਜਿਹੜਾ ਪਾਣੀ ਉੱਬਲ ਰਹੇ ਪਾਣੀ ਵਿੱਚ ਰੱਖਣ ’ਤੇ ਨਹੀਂ ਉਬਲਦਾ ਉਸਨੂੰ ਉਹ ਬਰਫ਼ ਜਾਂ ਠੰਢੇ ਪਾਣੀ ਨਾਲ ਉਬਾਲ ਕੇ ਦਿਖਾ ਸਕਦਾ ਹੈ। ਭਾਵੇਂ ਉਸਦੀ ਇਸ ਗੱਲ ’ਤੇ ਯਕੀਨ ਕਰਨਾ ਔਖਾ ਸੀ ਤੇ ਇਹ ਲਗਦਾ ਸੀ ਕਿ ਜਾਂ ਤਾਂ ਉਹ ਸ਼ੇਖੀ ਮਾਰ ਰਿਹਾ ਹੈ ਤੇ ਜਾਂ ਫਿਰ ਉਸਦੇ ਦਿਮਾਗ ਦਾ ਕੋਈ ਪੇਚ ਢਿੱਲਾ ਹੈ। ਪਰ ਦਿਲਚਸਪ ਗੱਲ ਇਹ ਹੈ ਕਿ ਉਸਨੇ ਮੇਰੇ ਸਾਹਮਣੇ ਕੀਤੇ ਤਜਰਬੇ ਰਾਹੀਂ ਆਪਣੇ ਇਸ ਨਾ-ਮੰਨਣਯੋਗ ਦਾਅਵੇ ਨੂੰ ਸੱਚ ਸਿੱਧ ਕਰ ਦਿਖਾਇਆ।ਆਓ ਆਪਾਂ ਉਸ ਦੋਸਤ ਵੱਲੋਂ ਕੀਤੇ ਤਜਰਬੇ ਨੂੰ ਮੁੜ ਦੁਹਰਾ ਕੇ ਦੇਖੀਏ ਤੇ ਵਿਗਿਆਨ ਦੀ ਕਸਵੱਟੀ ’ਤੇ ਪਰਖ ਕੇ ਵਿਗਿਆਨਕ ਵਰਤਾਰਿਆਂ ਬਾਰੇ ਆਪਣੀ ਸਮਝ ਨੂੰ ਹੋਰ ਪਰਪੱਕ ਕਰੀਏ ।

ਇੱਕ ਖੁੱਲ੍ਹੇ ਮੂੰਹ ਵਾਲਾ ਵੱਡਾ ਬਰਤਨ ਲੈ ਕੇ ਉਸ ਵਿਚ ਸਾਫ ਪਾਣੀ ਭਰ ਲਓ ।ਹੁਣ ਸਟੋਵ ਜਾਂ ਗੈਸੀ ਚੁੱਲ੍ਹੇ ਨੂੰ ਜਲਾ ਕੇ ਪਾਣੀ ਵਾਲੇ ਬਰਤਨ ਨੂੰ ਇਸ ਉੱਪਰ ਟਿਕਾ ਦਿਓ । ਚੁੱਲ੍ਹੇ ਦੀ ਲਾਟ ਪਾਣੀ ਨੂੰ ਗਰਮ ਕਰਨ ਲੱਗੇਗੀ। ਹੁਣ ਕੱਚ ਦਾ ਬੋਤਲ ਨੁਮਾ ਇੱਕ ਹੋਰ ਕੁੱਝ ਛੋਟਾ ਬਰਤਨ ਲਓ ਤੇ ਇਸ ਵਿੱਚ ਵੀ ਸਾਫ ਪਾਣੀ ਭਰ ਲਓ। ਇਸ ਬਰਤਨ ਦੇ ਗੱਲ ਨੂੰ ਕਿਸੇ ਰੱਸੀ ਜਾਂ ਤਾਰ ਨਾਲ ਬੰਨ੍ਹ ਕੇ ਅੰਗ ਉੱਪਰ ਰੱਖੇ ਖੁੱਲ੍ਹੇ ਮੂੰਹ ਵਾਲੇ ਬਰਤਨ ਦੇ ਪਾਣੀ ਵਿੱਚ ਇਸ ਤਰ੍ਹਾਂ ਲਟਕਾ ਕੇ ਰੱਖੋ ਕਿ ਇਸ ਵਿਚ ਭਰਿਆ ਪਾਣੀ ਉਸ ਬਰਤਨ ਵਿੱਚ ਡੁੱਬਿਆ ਤਾਂ ਰਹੇ ਪਰ ਇਸਦਾ ਥੱਲਾ ਵੱਡੇ ਬਰਤਨ ਦੇ ਥੱਲੇ ਨੂੰ ਨਾ ਛੂਹੇ । ਤੁਸੀਂ ਦੇਖੋਗੇ ਕਿ ਜਲਦੀ ਹੀ ਵੱਡੇ ਬਰਤਨ ਵਾਲਾ ਪਾਣੀ ਉਬਲਣ ਲੱਗੇਗਾ ਪਰ ਇਸ ਉਬਲ ਰਹੇ ਪਾਣੀ ਵਿਚ ਡੁੱਬਿਆ ਹੋਇਆ ਛੋਟੇ ਬਰਤਨ ਵਾਲਾ ਪਾਣੀ ਗਰਮ ਤਾਂ ਹੋ ਜਾਵੇਗਾ ਪਰ ਬਿਨ੍ਹਾਂ ਉਬਲੇ ਸਾਂਤ ਪਿਆ ਰਹੇਗਾ। ਤੁਸੀਂ ਵੱਡੇ ਬਰਤਨ ਵਾਲੇ ਪਾਣੀ ਨੂੰ ਜਿੰਨਾ ਚਿਰ ਮਰਜੀ ਉਬਾਲਦੇ ਰਹੋ ਪਰ ਛੋਟੇ ਬਰਤਨ ਵਾਲਾ ਪਾਣੀ ਫਿਰ ਵੀ ਨਹੀਂ ਉਬਲੇਗਾ। ਅਸੀਂ ਚੰਗੀ ਤਰ੍ਹਾਂ ਜਾਣਦੇ ਹਾਂ ਕਿ 100 ਦਰਜੇ ਸੈਲਸੀਅਸ ਤਾਪਮਾਨ ਵਾਲੇ ਇੱਕ ਗਰਾਮ ਸਾਫ ਪਾਣੀ ਦੇ ਭਾਫ ਬਣਨ ਲਈ 500 ਕਲੋਰੀ ਵਾਧੂ ਊਰਜਾ ਦੀ ਲੋੜ ਪੈਂਦੀ ਹੈ। ਇਸ ਲਈ ਵੱਡੇ ਬਰਤਨ ਵਾਲੇ ਪਾਣੀ ਦਾ ਤਾਪਮਾਨ, ਸਾਰੇ ਪਾਣੀ ਦੇ ਭਾਫ ਬਣਕੇ ਉੱਡਣ ਤੱਕ, 100 ਡਿਗਰੀ ਸੈਲਸੀਅਸ ਹੀ ਬਣਿਆ ਰਹੇਗਾ, ਕਿਉਂਕਿ ਪਾਣੀ ਨੂੰ ਮਿਲ ਰਿਹਾ ਵਾਧੂ ਤਾਪਮਾਨ ਇਸਦੇ ਭਾਫ ਬਣਨ ਵਿਚ ਹੀ ਖਰਚ ਹੋ ਰਿਹਾ ਹੈ ਇਸ ਲਈ ਵੱਡੇ ਬਰਤਨ ਵਿੱਚ ਉੱਬਲ ਰਿਹਾ ਪਾਣੀ ਬੋਤਲ ਵਿਚਲੇ ਪਾਣੀ ਨੂੰ ਆਪਣੇ ਤਾਪਮਾਨ ਤੱਕ ਗਰਮ ਤਾ ਜਰੂਰ ਕਰ ਦੇਵੇਗਾ ਪਰ ਇਸ ਨੂੰ ਉਬਾਲ ਨਹੀਂ ਸਕੇਗਾ। ਸਪੱਸ਼ਟ ਹੈ ਕਿ ਬੋਤਲ ਵਿਚਲੇ ਪਾਣੀ ਨੂੰ ਉਬਾਲਣ ਵਾਸਤੇ ਹੋਰ ਤਾਪਮਾਨ ਦੀ ਲੋੜ ਹੈ ਜੋ ਉਸਨੂੰ ਉਬਲ ਰਹੇ ਪਾਣੀ ਤੋਂ ਨਹੀਂ ਮਿਲ ਰਿਹਾ।

ਆਓ, ਛੋਟੇ ਬਰਤਨ ਵਾਲੇ ਪਾਣੀ ਨੂੰ ਉਬਾਲਣ ਵਾਸਤੇ ਇਕ ਹੋਰ ਤਜਰਬਾ ਕਰਕੇ ਦੇਖੀਏ। ਛੋਟੇ ਬੋਤਲ ਨੁਮਾ ਬਰਤਨ ਨੂੰ ਉਬਲਦੇ ਪਾਣੀ ਵਾਲੇ ਬਰਤਨ ਵਿਚੋਂ ਕੱਢ ਕੇ ਇਸਦੇ ਮੂੰਹ ਵਿੱਚ ਇਕ ਡਾਟ ਜਾਂ ਕਾਰਕ ਕਸ ਕੇ ਫਿੱਟ ਕਰ ਦਿਓ ਤੇ ਇਸ ਨੂੰ ਮੂਧਾ ਕਰ ਲਓ ।ਹੁਣ ਵੱਡੇ ਬਰਤਨ ਵਾਲਾ ਉਬਲ ਰਿਹਾ ਪਾਣੀ ਇਸ ਉੱਪਰ ਪਾਓ, ਪਰ ਛੋਟੇ ਬਰਤਨ ਵਾਲਾ ਪਾਣੀ ਫਿਰ ਵੀ ਨਹੀਂ ਉਬਲੇਗਾ। ਤੁਹਾਨੂੰ ਇਸ ਗੱਲ

ਦੀ ਉਮੀਦ ਹੀ ਨਹੀਂ ਸੀ ਕਿ ਛੋਟੇ ਬਰਤਨ ਵਾਲਾ ਪਾਣੀ ਇੰਨਾ ਢੀਠ ਨਿਕਲੇਗਾ ਤੇ ਤੁਹਾਡੀਆਂ ਸਾਰੀਆਂ ਕੋਸ਼ਿਸ਼ਾਂ ਦੇ ਬਾਵਜੂਦ ਨਹੀਂ ਉਬਲ ਰਿਹਾ। ਹੁਣ ਇਸ ਤਜਰਬੇ ਦਾ ਆਖਰੀ ਹਿੱਸਾ ਵੀ ਕਰਕੇ ਦੇਖ ਲਈਏ। ਮੂਧੇ ਕੀਤੇ ਛੋਟੇ ਬਰਤਨ ਉੱਪਰ ਫਰਿੱਜ 'ਚੋਂ ਬਰਫ ਜਾਂ ਠੰਢਾ ਪਾਣੀ ਲੈ ਕੇ ਪਾਓ। ਤੁਸੀਂ ਇਹ ਦੇਖ ਕੇ ਹੈਰਾਨ ਹੋਵੋਗੇ ਕਿ ਬਰਤਨ ਵਿਚਲਾ ਪਾਣੀ ਇਕਦਮ ਉਬਲਣ ਲੱਗ ਪਏਗਾ। ਜਿਹੜਾ ਕੰਮ ਉਬਲਦਾ ਪਾਣੀ ਨਹੀਂ ਕਰ ਸਕਿਆ, ਉਹ ਬਰਫ ਜਾਂ ਠੰਢੇ ਪਾਣੀ ਨੇ ਕਰ ਦਿਖਾਇਆ ਹੈ।

ਦੋਸਤੋ, ਇਹ ਤਾਂ ਤੁਸੀਂ ਸਿੱਖ ਹੀ ਲਿਆ ਹੈ ਕਿ 'ਕਰਾਮਾਤ' ਨਾਂ ਦੀ ਕੋਈ ਸ਼ੈਅ ਨਹੀਂ ਹੁੰਦੀ। ਸਾਰਾ ਕੁੱਝ ਵਿਗਿਆਨ ਦੇ ਨਿਯਮਾਂ ਅਨੁਸਾਰ ਹੀ ਵਾਪਰਦਾ ਹੈ। ਇਸ ਪ੍ਰਯੋਗ ਵਿਚ ਵੀ ਸਾਇੰਸ ਦੇ ਨਿਯਮ ਹੀ ਕੰਮ ਕਰ ਰਹੇ ਹਨ। ਆਓ ਹੁਣ ਪੜਤਾਲ ਕਰੀਏ ਕਿ ਬੋਤਲ ਵਿਚਲੇ ਪਾਣੀ ਦੇ, ਹੋਰ ਉਬਲਦੇ ਪਾਣੀ ਵਿੱਚ ਨਾ ਉਬਲਣ ਤੇ ਫਿਰ ਠੰਢਾ ਪਾਣੀ ਪਾਉਣ ਨਾਲ ਉਬਲ ਜਾਣ ਦੇ ਇਸ ਤਮਾਸੇ ਪਿੱਛੇ ਵਿਗਿਆਨ ਦੇ ਕਿਹੜੇ ਨਿਯਮ ਕੰਮ ਕਰਦੇ ਹਨ। ਅਸੀਂ ਜਾਣਦੇ ਹਾਂ ਕਿ ਜਦੋਂ ਕਿਸੇ ਬਰਤਨ ਵਿਚ ਪਾਣੀ ਨੂੰ ਗਰਮ ਕੀਤਾ ਜਾਂਦਾ ਹੈ ਤਾਂ ਬਰਤਨ ਦੇ ਥੱਲੇ ਨਾਲ ਛੂਹ ਰਿਹਾ ਪਾਣੀ ਗਰਮ ਹੋ ਕੇ ਹਲਕਾ ਹੋ ਜਾਂਦਾ ਹੈ ਤੇ ਇਹ ਇਸਦੇ ਵਿਚਕਾਰੋਂ ਪਾਣੀ ਦੇ ਉੱਪਰਲੇ ਤਲ ਵੱਲ ਜਾਂਦਾ ਹੈ। ਇਸ ਦੀ ਥਾਂ ਪੂਰਤੀ ਲਈ ਬਰਤਨ ਦੇ ਪਾਸਿਆਂ ਤੋਂ ਮੁਕਾਬਲਤਨ ਠੰਢਾ ਪਾਣੀ ਹੇਠਾਂ ਬਰਤਨ ਦੇ ਥੱਲੇ ਵੱਲ ਜਾਂਦਾ ਰਹਿੰਦਾ ਹੈ। ਪਾਣੀ ਦੀਆਂ ਰੌਆਂ ਦੀ ਇਹ ਕਿਰਿਆ ਲਗਾਤਾਰ ਚਲਦੀ ਰਹਿੰਦੀ ਹੈ ਤੇ ਪਾਣੀ ਦਾ ਹਰ ਕਣ ਬਰਤਨ ਦੇ ਥੱਲੇ ਨਾਲ ਸਿੱਧੇ ਸੰਪਰਕ ਵਿਚ ਆਉਣ ਕਰਕੇ ਇਕਸਾਰ ਗਰਮ ਹੋ ਜਾਂਦਾ ਹੈ ਤੇ ਹੋਰ ਜਿਆਦਾ ਤਾਪਮਾਨ ਮਿਲਣ 'ਤੇ ਉਬਲ ਕੇ ਭਾਫ ਬਣਨ ਲਗਦਾ ਹੈ। ਸਾਰੇ ਪਾਣੀ ਦੇ ਇਕਸਾਰ ਗਰਮ ਹੋ ਕੇ ਉਬਾਲ ਨੁਕਤੇ ਤੱਕ ਪਹੁੰਚਣ ਲਈ ਇਹ ਕਿਰਿਆ ਇੱਕ ਜਰੂਰੀ ਵਰਤਾਰਾ ਹੈ । ਤੁਸੀਂ ਇਸ ਕਿਸਮ ਦੀ ਕਿਰਿਆ ਚਾਹ ਆਦਿ ਉਬਾਲਣ ਵੇਲੇ ਵੀ ਦੇਖ ਸਕਦੇ ਹੋ। ਪਰ ਵੱਡੇ ਬਰਤਨ ਦੇ ਉਬਲ ਰਹੇ ਪਾਣੀ ਵਿਚ ਲਟਕਾਏ ਛੋਟੇ ਬਰਤਨ ਦਾ ਪਾਣੀ ਇਸ ਕਿਰਿਆ ਵਿੱਚ ਸ਼ਾਮਲ ਨਹੀਂ ਹੈ ਕਿਉਂਕਿ ਬੋਤਲ ਦੀ ਕੱਚ ਦੀ ਦੀਵਾਰ ਨੇ ਇਸਦੇ ਪਾਣੀ ਨੂੰ ਨਿਖੇੜਿਆ ਹੋਇਆ ਹੈ। ਤੇ ਇਹ ਵੱਡੇ ਬਰਤਨ ਦੇ ਥੱਲੇ ਅਤੇ ਇਸਦੇ ਪਾਣੀ ਨਾਲ ਸਿੱਧਾ ਸੰਪਰਕ ਵਿਚ ਨਾ ਹੋਣ ਕਰਕੇ ਉਸਦੀਆਂ ਚਲ ਰਹੀਆਂ ਰੌਆਂ ਵਿੱਚ ਸ਼ਾਮਲ ਨਹੀਂ ਹੈ। ਇਸ ਲਈ ਵੱਡੇ ਬਰਤਨ 'ਚ ਉਬਲ ਰਿਹਾ ਪਾਣੀ ਬੋਤਲ ਵਿਚਲੇ ਪਾਣੀ ਨੂੰ ਆਪਣੇ ਤਾਪਮਾਨ ਦੇ ਬਰਾਬਰ ਤੱਕ ਹੀ ਗਰਮ ਕਰ ਸਕਦਾ ਹੈ ਪਰ ਉਬਾਲ ਨਹੀਂ ਸਕਦਾ। ਬੋਤਲ ਵਿਚਲੇ ਪਾਣੀ ਦੇ ਉਬਲ ਕੇ ਭਾਫ ਵਿਚ ਬਦਲਣ ਵਾਸਤੇ ਹੋਰ ਤਾਪਮਾਨ ਦੀ ਲੋੜ ਹੈ ਜੋ ਉਬਲ ਰਿਹਾ ਪਾਣੀ ਨਹੀਂ ਦੇ ਸਕਦਾ।

ਇੱਥੇ ਇਹ ਗੱਲ ਵੀ ਯਾਦ ਰੱਖਣ ਯੋਗ ਹੈ ਕਿ ਸਮੁੰਦਰੀ ਤਲ 'ਤੇ ਵਾਯੂਮੰਡਲ ਦੇ ਦਬਾਅ ਅਧੀਨ ਸਾਫ ਪਾਣੀ 100 ਦਰਜੇ ਸੈਲਸੀਅਸ 'ਤੇ ਉਬਲਦਾ ਹੈ। ਜਿਉਂ-ਜਿਉਂ ਹਵਾ ਦਾ ਦਬਾਅ ਵਧਦਾ ਜਾਂਦਾ ਹੈ ਤਿਉਂ-ਤਿਉਂ ਪਾਣੀ ਦਾ ਉਬਾਲ ਦਰਜਾ ਵੀ ਵਧਦਾ ਜਾਂਦਾ ਹੈ। ਇਸ ਨਿਯਮ ਅਧੀਨ ਹੀ ਸਾਡੀ ਰਸੋਈ ਦਾ ਪ੍ਰੈਸ਼ਰ ਕੁੱਕਰ ਕੰਮ ਕਰਦਾ ਹੈ। ਇਸ ਵਿਚ ਇੱਕ ਹੱਦ ਤੱਕ ਭਾਫ਼ ਨੂੰ ਖਾਰਜ ਹੋਣ ਤੋਂ ਰੋਕ ਕੇ ਵਧ ਦਬਾਅ ਪੈਦਾ ਕੀਤਾ ਜਾਂਦਾ ਹੈ ਜਿਸ ਨਾਲ ਕੁੱਕਰ ਵਿਚ ਪੱਕ ਰਹੀ ਦਾਲ ਆਦਿ ਵੱਧ ਤਾਪਮਾਨ ਮਿਲਣ ਕਾਰਣ ਜਲਦੀ ਰਿੱਝ ਜਾਂਦੀ ਹੈ। ਇਸਦੇ ਉਲਟ ਹਵਾ ਦਾ ਦਬਾਅ ਘਟਣ ਨਾਲ ਪਾਣੀ ਥੋੜ੍ਹੇ ਤਾਪਮਾਨ 'ਤੇ ਵੀ ਉਬਲਣ ਲਗਦਾ ਹੈ। ਜਿਉਂ-ਜਿਉਂ ਹਵਾ ਦਾ ਦਬਾਅ ਘਟਦਾ ਜਾਂਦਾ ਹੈ ਤਿਉਂ-ਤਿਉਂ ਪਾਣੀ ਦਾ ਉਬਾਲ ਦਰਜਾ ਵੀ ਘਟਦਾ ਜਾਂਦਾ ਹੈ। ਛੋਟੇ ਬਰਤਨ ਉੱਪਰ ਠੰਢਾ ਪਾਣੀ ਪਾਉਣ ਨਾਲ ਇਸੇ ਨਿਯਮ ਨੇ ਕੰਮ ਕੀਤਾ ਹੈ। ਪਹਿਲਾਂ ਤਾਂ ਵੱਡੇ ਬਰਤਨ ਵਿਚ ਗਰਮ ਹੋ ਰਹੇ ਛੋਟੇ ਬਰਤਨ ਵਿਚਲੀ ਹਵਾ ਗਰਮ ਹੋ ਕੇ ਕਾਫ਼ੀ ਮਾਤਰਾ ਵਿਚ ਬਾਹਰ ਨਿਕਲ ਗਈ ਜਿਸ ਨਾਲ ਇਸਦੇ ਅੰਦਰ ਹਵਾ ਦਾ ਦਬਾਅ ਘਟ ਗਿਆ। ਜਦੋਂ ਇਸਦੇ ਮੂੰਹ ਉਪਰ ਡਾਟ ਲਗਾ ਕੇ ਇਸ ਉੱਪਰ ਠੰਢਾ ਪਾਣੀ ਪਾਇਆ ਗਿਆ ਤਾਂ ਬੋਤਲ ਵਿਚਲੀ ਭਾਫ ਵੀ ਪਾਣੀ ਦੇ ਕਣਾਂ ਵਿਚ ਬਦਲ ਗਈ ਜਿਸ ਨਾਲ ਖੇਤਰ ਦੇ ਅੰਦਰ ਹਵਾ ਦਾ ਦਬਾਅ ਹੋਰ ਵੀ ਘਟ ਗਿਆ ਜਿਸ ਨਾਲ ਇਸਦਾ ਪਾਣੀ ਘੱਟ ਤਾਪਮਾਨ ਉੱਪਰ ਵੀ ਉਬਲਣ ਲਗ ਪਿਆ ।

ਆਓ ਇਕ ਵਾਰ ਫਿਰ ਪਹਿਲਾਂ ਕੀਤੇ ਤਜਰਬੇ ਵੱਲ ਮੁੜੀਏ। ਜੇਕਰ ਵੱਡੇ ਬਰਤਨ ਦੇ ਪਾਣੀ ਵਿਚ ਕੁੱਝ ਲੂਣ ਮਿਲਾ ਦਿੱਤਾ ਜਾਵੇ ਤੇ ਇਸ ਵਿੱਚ ਲਟਕਾਏ ਛੋਟੇ ਬਰਤਨ ਵਿਚ ਸਾਫ ਪਾਣੀ ਹੀ ਹੋਵੇ ਤਾਂ ਲੂਣੇ ਪਾਣੀ ਨੂੰ ਉਬਾਲਣ 'ਤੇ ਨਤੀਜਾ ਵੱਖਰਾ ਮਿਲੇਗਾ। ਲੂਣਾ ਪਾਣੀ 100 ਦਰਜੇ ਸੈਲਸੀਅਸ ਤੋਂ ਵੀ ਉੱਚੇ ਤਾਪਮਾਨ 'ਤੇ ਉਬਲਦਾ ਹੈ ਤੇ ਜਿਸ ਨਾਲ ਛੋਟੇ ਬਰਤਨ ਵਿਚਲੇ ਪਾਣੀ ਨੂੰ ਵੀ 100 ਦਰਜੇ ਤੋਂ ਜਿਆਦਾ ਤਾਪਮਾਨ ਮਿਲੇਗਾ ਤੇ ਇਹ ਵੀ ਉੱਬਲਣ ਲਗੇਗਾ

**98556-56156**

ਹਰ ਮੋੜ 'ਤੇ ਸਲੀਬਾਂ, ਹਰ ਪੈਰ 'ਤੇ ਹਨੇਰਾ।
ਫਿਰ ਵੀ ਅਸੀਂ ਰੁਕੇ ਨਾ, ਸਾਡਾ ਵੀ ਵੇਖ ਜੇਰਾ।

**- ਡਾ. ਜਗਤਾਰ**

ਜਕੀਆ ਜਾਫ਼ਰੀ ਦੇ ਨਾਮ

# ਜਜ਼ਾ ਸਜ਼ਾ ਸਭ ਯਹੀਂ ਪੇ ਹੋਗੀ

**ਡਾ. ਸ਼ਾਹ ਆਲਮ ਖਾਨ**



**ਅਜੀਜ ਜਕੀਆ ਆਪਾ**

ਮੁਲਕ ਦੀ ਸਭ ਤੋਂ ਉੱਚੀ ਅਦਾਲਤ ਨੇ 26 ਜੂਨ 2022 ਨੂੰ ਉਹ ਫੈਸਲਾ ਸੁਣਾਇਆ ਜਿਸ ਨੇ ਜੇ ਕੁੱਝ ਕੀਤਾ ਤਾਂ ਇਹੀ ਕਿ ਤੁਹਾਥੋਂ (ਅਤੇ ਸਾਥੋਂ) ਉਮੀਦ ਹੀ ਖੋਹ ਲਈ। ਮੈਨੂੰ ਇਸ ਗੱਲ ਦਾ ਅਫ਼ਸੋਸ ਹੈ। ਹਮਵਤਨ (ਤੁਹਾਡਾ ਦੇਸ਼ ਵਾਸੀ) ਹੋਣ ਦੇ ਨਾਤੇ ਤੁਹਾਨੂੰ ਇਹ ਖ਼ਤ ਲਿਖਦੇ ਹੋਏ ਮੈਨੂੰ ਬੇਹੱਦ ਪੀੜਾ ਹੋ ਰਹੀ ਹੈ। ਪਰ ਮੈਂ ਇਹ ਲਿਖਣਾ ਹੀ ਸੀ। ਮੇਰੇ ਕੋਲ ਕੋਈ ਬਦਲ ਹੈ ਵੀ ਤਾਂ ਨਹੀਂ ਸੀ।

ਇਹ ਖ਼ਤ ਮੁਆਫ਼ੀ ਮੰਗਣ ਦੇ ਲਈ ਹੀ ਨਹੀਂ ਹੈ, ਇਹ ਮੈਂ ਇਹ ਯਕੀਨੀ ਬਨਾਉਣ ਲਈ ਵੀ ਲਿਖ ਰਿਹਾ ਹਾਂ ਕਿ ਰਾਤ ਨੂੰ ਚੈਨ ਨਾਲ ਸੌਂ ਸਕਾਂ। ਉਹੀ ਸਿਆਹ ਰਾਤ, ਜਿਸ 'ਤੇ ਮੈਨੂੰ ਕੋਈ ਸ਼ੱਕ ਨਹੀਂ ਕਿ ਤੁਹਾਨੂੰ ਕਈ ਸਾਰੀਆਂ ਰਾਤਾਂ ਜਗਾਈ ਰੱਖਿਆ ਹੈ। ਹਨੇਰਾ ਫੈਲਾਉਣ ਦੀ ਆਪਣੀ ਕਰੂਰ ਤਾਕਤ ਦੇ ਜ਼ਰੀਏ। ਬੇਬਸ ਹੋਣਾ ਹੋਰ ਗੱਲ ਹੈ, ਨਾ-ਉਮੀਦੀ ਦੇ ਹਨੇਰੇ ਵਿੱਚ ਡੁੱਬ ਜਾਣਾ ਬਿਲਕੁਲ ਹੋਰ ਗੱਲ ਹੈ।

ਪਰ ਮੈਂ ਲਿਖ ਰਿਹਾ ਹਾਂ ਇਸ ਗੱਲ ਨੂੰ ਫਿਰ ਤੋਂ ਕਹਿਣ ਦੇ ਲਈ ਕਿ ਹਨੇਰੇ ਦੇ ਬਾਵਜੂਦ ਅਤੇ ਰਾਤ ਦੇ ਸਾਮਰਾਜ ਦੇ ਬਾਵਜੂਦ ਅਜੇ ਵੀ ਕੁੱਝ 'ਸਹਾਰੇ' ਤਾਂ ਹਨ ਜਿਹਨਾਂ ਦੀ ਉਮੀਦ ਅਸੀਂ ਰੱਖ ਸਕਦੇ ਹਾਂ। ਚੱਲੋ, ਅਸੀਂ ਉਹਨਾਂ ਨੂੰ 'ਉਮੀਦ ਦੀਆਂ ਫਹੁੜੀਆਂ' ਕਹਿੰਦੇ ਹਾਂ।

28 ਫਰਵਰੀ 2002 ਦੀਆਂ ਕਾਤਲ ਘਟਨਾਵਾਂ ਸਾਡੇ ਜਿਹਨ ਵਿੱਚ ਐਨੀਆਂ ਸਾਫ ਸਾਫ ਚਿੰਬੜੀਆਂ ਹੋਈਆਂ ਹਨ ਕਿ ਉਹਨਾਂ ਨੂੰ ਬਿਆਨ ਕਰਨਾ ਔਖਾ ਹੈ। ਜਾਹਿਰ ਹੈ ਕਿ ਉਹਨਾਂ ਅਤਿ-ਦੁਖਾਂਤਕ ਪਲਾਂ/ਦਿਨਾਂ ਦੀਆਂ ਤੁਹਾਡੀਆਂ ਯਾਦਾਂ ਹੋਰ ਵੀ ਬਦਤਰ ਹਨ।

ਮੈਂ ਹਮੇਸ਼ਾ ਸੋਚਦਾ ਹਾਂ ਕਿ ਯਾਦਾਂ ਕੀੜਿਆਂ ਵਾਂਗ ਹੁੰਦੀਆਂ ਹਨ। ਉਹ ਰੀਂਗਦੀਆਂ ਹੋਈਆਂ ਸਾਡੇ ਜਿਹਨ ਦੀਆਂ ਦਰਾੜਾਂ ਵਿਚ ਸਭ ਤੋਂ ਅਜੀਬੋ ਗਰੀਬ ਵਕਤ ਅਤੇ ਸਭ ਤੋਂ ਵੱਧ ਡੋਲਵੇ ਹਾਲਾਤ ਵਿਚ ਚਲੀਆਂ ਆਉਂਦੀਆਂ ਹਨ ਅਤੇ ਚਲੀਆਂ ਜਾਂਦੀਆਂ ਹਨ। ਕੁੱਝ ਤਾਂ ਵੱਡੇ ਭੌਰਿਆਂ ਦੀ ਤਰ੍ਹਾਂ ਹੁੰਦੀਆਂ ਹਨ- ਉਮੀਦ, ਖ਼ੁਸ਼ੀ ਅਤੇ ਪਿਆਰ ਦੇ ਸਾਡੇ ਗੋਸ਼ਤ ਦਾ ਇੱਕ ਟੁਕੜਾ ਕੁਤਰ ਕੇ ਜਾਣ ਲਈ ਕਾਹਲੇ। ਮੈਨੂੰ ਬੇਹੱਦ ਅਫਸੋਸ ਹੈ ਜਕੀਆ ਆਪਾ! ਕਿ ਸਾਡੇ ਵਰਗੇ ਕਈ ਲੋਕਾਂ ਵਾਂਗ ਤੁਹਾਨੂੰ ਵੀ ਇਨ੍ਹਾਂ ਕੀੜਿਆਂ ਨੂੰ ਪਾਲਣਾ ਪੋਸ਼ਣਾ ਪਿਆ। ਮੈਂ ਕਿੰਨੀ ਸ਼ਿੱਦਤ ਨਾਲ ਚਾਹੁੰਦਾ ਰਿਹਾ ਕਿ ਅਸੀਂ ਸਭ ਮਿਲ ਕੇ ਇੰਨ੍ਹਾਂ ਸਿਆਹ ਭੌਰਿਆਂ ਨੂੰ ਕੁਚਲ ਦੇਈਏ, ਪਰ ਕਾਸ਼ ਇਸ ਤਰ੍ਹਾਂ ਹੁੰਦਾ!

ਸਹੀ ਹੈ ਕਿ ਵਿਰੋਧ ਕਰ ਰਹੇ ਲੋਕ ਥੋੜ੍ਹੇ ਹਨ। ਸਹੀ ਹੈ ਕਿ ਉਹ ਨਜ਼ਰ ਨਹੀਂ ਆਉਂਦੇ। ਸਹੀ ਹੈ ਕਿ ਉਹ 'ਪ੍ਰਬੰਧ' ਨੂੰ ਬਦਲ ਨਹੀਂ ਪਾ ਰਹੇ। ਫਿਰ ਵੀ ਉਹ ਵਿਰੋਧ ਕਰ ਰਹੇ ਹਨ। ਇਸ ਵਿਸ਼ਾਲ ਬ੍ਰਹਿਮੰਡ ਵਿੱਚ ਇੱਕ ਗ਼ਰਜ ਮਾਤਰ ਹਨ। ਪਰ ਉਹਨਾਂ ਦਾ ਇਹ ਮੁੱਠੀ ਭਰ ਹੋਣਾ ਵੀ ਅਤੇ ਵਿਰੋਧ ਜਤਾਉਣਾ ਵੀ ਕਾਤਲਾਂ ਅਤੇ ਉਹਨਾਂ ਦੇ ਸਰਪ੍ਰਸਤਾਂ ਦੀ ਹੋਸ਼ ਉਡਾ ਦਿੰਦਾ ਹੈ। ਕੀ ਹੋਇਆ ਜੇ 'ਸਮਰਾਟ' ਦੇ ਹੋਸ਼ ਬੇਚੈਨ ਕਰਨ ਤੋਂ ਬਿਨ੍ਹਾਂ ਅਜੇ ਇਹਨਾਂ ਵਿਰੋਧਾਂ ਦਾ ਕੋਈ ਮਾਇਨਾ ਨਹੀਂ ਹੈ? ਕੀ ਅਜੇ ਇਹ ਹੀ ਇੱਕ ਵੱਡੀ ਜਿੱਤ ਨਹੀਂ ਹੈ?

ਮੇਰੇ ਵਰਗੇ ਕਿਸੇ ਆਮ ਹਿੰਦੁਸਤਾਨੀ ਲਈ ਤੁਸੀਂ ਹਿੰਮਤ ਅਤੇ ਮਜਬੂਤੀ ਦੀ ਜਿਉਂਦੀ ਜਾਗਦੀ ਮਿਸਾਲ ਹੋ। ਤੁਹਾਥੋਂ ਮੈਨੂੰ ਢਾਰਸ ਮਿਲਦੀ ਹੈ ਕਿਉਂਕਿ ਇਨਸਾਫ ਦੇ ਲਈ ਤੁਹਾਡੀ ਜੱਦੋ-ਜਹਿਦ ਤਮਾਮ ਮੁਸ਼ਕਿਲਾਂ ਦੇ ਬਾਵਜੂਦ ਕਾਬਿਲ-ਏ-ਤਾਰੀਫ਼ ਹੈ। 1984 ਵਿਚ ਸਿੱਖਾਂ ਦੇ ਕਤਲੇਆਮ ਵਿਚ ਬਚ ਗਈਆਂ ਉਹਨਾਂ ਔਰਤਾਂ ਵਾਂਗ ਤੁਸੀਂ ਵੀ ਇਸ ਮੁਲਕ ਦੇ ਸਭ ਤੋਂ ਤਾਕਤਵਰ ਲੋਕਾਂ ਦੇ ਖਿਲਾਫ ਬਹੁਤ ਹੀ ਅਸਾਧਾਰਨ ਸੰਘਰਸ਼ ਵਿਖਾਇਆ ਹੈ। ਇਹ ਕੋਈ ਮਾਮੂਲੀ ਕਾਮਯਾਬੀ ਨਹੀਂ ਹੈ ਜਕੀਆ ਆਪਾ! ਇਹ ਜਾਬਰ ਦੀਆਂ ਅੱਖਾਂ ਵਿੱਚ ਅੱਖਾਂ ਪਾ ਕੇ ਵੇਖਣ ਵਾਂਗ ਹੈ।

ਸਾਡਾ ਮੁਲਕ ਅਜਿਹਾ ਹੈ ਕਿ ਜਿੱਥੇ ਜਿਆਦਾਤਰ ਸੱਤਾ ਵਿੱਚ ਬੈਠੇ ਹੋਇਆ ਦੀ ਪੂਜਾ ਕਰਦੇ ਹਨ। ਸੱਤਾ ਵਿੱਚ ਬੈਠੇ ਲੋਕ ਢੀਠਤਾ ਦੀ ਹੱਦ ਤੱਕ ਕਰੂਰ ਹੋਣ ਤਾਂ ਉਹਨਾਂ ਦੀ ਜੈ ਜੈਕਾਰ ਹੋਰ ਵੀ ਵੱਧ ਹੁੰਦੀ ਹੈ। ਕਿੰਨਾਂ ਅਜੀਬ ਹੈ ਕਿ ਉਹਨਾਂ ਨੂੰ ਆਪਣੀ ਨਿਰਵਿਰੋਧ ਸੱਤਾ 'ਤੇ ਇੱਕ ਹਮਲਾ ਲਗਦਾ ਹੈ। ਬਹੁਤ ਸਾਫ ਦਿਖਦਾ ਹੈ ਕਿ ਵਿਕਰਾਲ ਸੱਤਾ ਦਾ ਉਹਨਾਂ ਦਾ ਪੂਰਾ ਤਾਣਾ-ਬਾਣਾ ਹੀ ਅਦਾਲਤ ਵਿੱਚ ਤੁਹਾਡੇ ਕੇਸ ਲੜਦੇ

ਰਹਿਣ ਨਾਲ ਹਿੱਲ ਗਿਆ ਹੈ। ਇਹ ਵੀ ਇੱਕ ਵੱਡੀ ਭਾਰੀ ਜਿੱਤ ਹੈ।

ਕਿਸੇ ਜਾਬਰ ਸੱਤਾ ਨੂੰ ਸਹਿਮਾ ਦੇਣ ਲਈ ਤੁਹਾਡੀਆਂ ਨਸਾਂ ਫੌਲਾਦ ਦੀਆਂ ਹੋਣੀਆਂ ਚਾਹੀਦੀਆਂ ਹਨ ਅਤੇ ਦਿਲ ਉਮੀਦ ਨਾਲ ਭਰਿਆ-ਭਰੂੰਨਿਆ। ਹਿੰਮਤ ਅਤੇ ਉਮੀਦ ਦੇ ਇਸ ਜੋੜ ਦੇ ਨਾਲ ਤੁਸੀਂ ਸਾਨੂੰ ਅੱਗੇ ਦਾ ਰਸਤਾ ਵਿਖਾਇਆ ਹੈ। ਮੈਨੂੰ ਯਕੀਨ ਹੈ ਕਿ ਆਉਣ ਵਾਲੀਆਂ ਪੀੜ੍ਹੀਆਂ ਤੁਹਾਡੀ ਦ੍ਰਿੜਤਾ ਅਤੇ ਤੁਹਾਡੇ ਅਟਲ ਇਰਾਦਿਆਂ ਨੂੰ ਇਨਸਾਫ ਹਾਸਲ ਕਰਨ ਦੇ ਇਨਸਾਨੀ ਯਤਨ ਦੀ ਸਭ ਤੋਂ ਵੱਡੀ ਮਿਸਾਲ ਦੇ ਰੂਪ ਵਿੱਚ ਯਾਦ ਰੱਖਣਗੀਆਂ। ਖਾਸ ਤੌਰ 'ਤੇ ਇਸ ਲਈ ਕਿ ਤੁਹਾਡਾ ਯਤਨ ਉਹਨਾਂ ਜਾਬਰਾਂ ਦੇ ਖਿਲਾਫ਼ ਸੀ ਜਿਹਨਾਂ ਨੂੰ ਸਮਾਜ ਦੇ ਐਨੇ ਵੱਡੇ ਹਿੱਸੇ ਦਾ ਸਮਰਥਨ ਹਾਸਲ ਸੀ।

ਮੈਨੂੰ ਪਤਾ ਹੈ ਇਹਸਾਨ ਸਾਹਿਬ ਨੂੰ ਇਨਸਾਫ਼ ਨਾ ਮਿਲਣ 'ਤੇ ਤੁਸੀਂ ਤਲਖ਼ ਹੋਵੋਗੇ। ਅਸੀਂ ਸਭ ਵੀ ਹਾਂ। ਮੈਂ ਸਮਝ ਸਕਦਾ ਹਾਂ ਕਿ ਉਸ ਕਾਤਲ ਭੀੜ ਵੱਲੋਂ ਗੁਲਬਰਗ ਸੁਸਾਇਟੀ ਵਿੱਚ ਤੁਹਾਡੇ ਘਰ 'ਤੇ ਹਮਲਾ ਕੀਤੇ ਜਾਣ ਤੋਂ ਲੈ ਕੇ ਹੁਣ ਤੱਕ 'ਪ੍ਰਬੰਧ' ਵੱਲੋਂ ਇਕ ਵਾਰ ਨਹੀਂ, ਵਾਰ-ਵਾਰ ਨਿਰਾਸ਼ ਕੀਤੇ ਜਾਣ 'ਤੇ ਤੁਸੀਂ ਕਿੰਨੇ ਹਤਾਸ਼ ਹੋਏ ਹੋਵੋਗੇ। ਪਰ ਮੈਂ ਇਹ ਤਾਂ ਸੋਚ ਵੀ ਨਹੀਂ ਸਕਦਾ ਕਿ ਇਕ ਦਿਨ ਕਾਤਲਾਨਾ ਹਮਲੇ ਦਾ ਸ਼ਿਕਾਰ ਬਨਣ ਅਤੇ ਫਿਰ ਬਾਕੀ ਦੀ ਜ਼ਿੰਦਗੀ ਹਰ ਦਿਨ ਲਗਾਤਾਰ ਮਾਨਸਿਕ ਹਮਲੇ ਦਾ ਨਿਸ਼ਾਨਾ ਬਨਣ 'ਤੇ ਕਿਵੇਂ ਮਹਿਸੂਸ ਹੁੰਦਾ ਹੈ।

ਆਪਣੇ ਕਿਸੇ ਪਿਆਰੇ ਨੂੰ ਖੋਹੇ ਜਾਣ ਦੀ ਪੀੜਾ ਦਾ ਅੰਦਾਜ਼ਾ ਹੀ ਨਹੀਂ ਲਗਾਇਆ ਜਾ ਸਕਦਾ। ਖੋਹੇ ਜਾਣ ਦਾ ਅਹਿਸਾਸ ਹੋਰ ਵੀ ਭਿਆਨਕ ਅਤੇ ਤਬਾਹਕੁੰਨ ਹੋ ਜਾਂਦਾ ਹੈ ਜੇ ਉਸ ਪੀੜਾ ਦਾ ਅੰਤ ਨਹੀਂ ਹੁੰਦਾ। ਅੰਤ ਸ਼ਬਦ ਦਾ ਅਰਥ ਤਾਂ ਬੜਾ ਸਪੱਸ਼ਟ ਹੈ। ਪਰ ਜੇ ਗੱਲ ਕਤਲ ਨਾਲ ਹੋਈ ਮੌਤ ਦੀ ਹੋਵੇ ਤਾਂ ਹੋਰ ਵੀ ਭਿਆਨਕ ਹੋ ਜਾਂਦਾ ਹੈ। ਕਿਸੇ ਬੇ-ਮੌਕਾ, ਕਰੂਰ ਮੌਤ ਨਾਲ ਹੋਈ ਪੀੜਾ ਦਾ ਕੋਈ ਅੰਤ ਨਹੀਂ ਹੁੰਦਾ ਅਤੇ ਦੁਖਾਂਤ ਹੈ ਕਿ ਤੁਸੀਂ ਇਹ ਗੱਲ ਮੇਰੇ ਤੋਂ ਬਿਹਤਰ ਜਾਣਦੇ ਹੋ।

ਉਹ ਕਹਿੰਦੇ ਹਨ ਕਿ ਕਾਨੂੰਨ ਆਪਣਾ ਕੰਮ ਕਰੇਗਾ। ਬੇਸ਼ੱਕ ਕੁੱਝ ਲੋਕਾਂ ਲਈ ਇਹ ਕਰਦਾ ਵੀ ਹੈ। ਫਿਰ ਵੀ ਮਾਮਲੇ ਦਾ ਅੰਤ ਤਾਂ ਕੁੱਝ ਹੀ ਲੋਕਾਂ ਦਾ ਵਿਸ਼ੇਸ਼-ਅਧਿਕਾਰ ਹੈ। ਹਰ ਕਤਲ, ਹਰ ਬਲਾਤਕਾਰ ਅਤੇ ਹਰ ਬੇ-ਇਨਸਾਫੀ ਦੀ ਹਰ ਕਰਤੂਤ 'ਤੇ ਅਸੀਂ ਨਿਆ-ਪਾਲਿਕਾ ਵੱਲ ਵੇਖਦੇ ਹਾਂ, ਉਮੀਦ ਅਤੇ ਭਰੋਸੇ ਦੇ ਨਾਲ। ਹਰ ਵਾਰ ਅਸੀਂ ਮਾਯੂਸ ਹੁੰਦੇ ਹਾਂ। ਹਿੰਦੁਸਤਾਨ ਦੀ ਅਦਾਲਤੀ ਕਬਰਗਾਹ ਵਿਚ ਕਬਰਾਂ ਦੀ ਸੂਚੀ ਬਹੁਤ ਲੰਬੀ ਹੈ, ਅੰਤ-ਹੀਣ ਹੈ। ਪਰ ਇਨਸਾਫ ਦੀ ਪ੍ਰੀਕ੍ਰਿਆ ਦੀ ਇਸ ਮੌਤ 'ਤੇ ਸ਼ੋਕ ਮਨਾਉਣ ਦੀ ਇਜਾਜਤ ਵੀ ਤਾਂ ਸਾਨੂੰ ਨਹੀਂ ਹੈ, ਜਕੀਆ ਆਪਾ! ਕਿਉਂਕਿ ਇਹ ਅਦਾਲਤ ਦੀ ਮਾਨਹਾਣੀ ਹੁੰਦੀ ਹੈ।

ਪਰ ਜਿਵੇਂ ਮੈਂ ਸ਼ੁਰੂ ਵਿੱਚ ਹੀ ਕਿਹਾ, ਉਮੀਦ ਦੀਆਂ ਕੁੱਝ ਫਹੁੜੀਆਂ ਹਨ ਜਕੀਆ ਆਪਾ, ਜਿਹਨਾਂ ਦਾ ਸਹਾਰਾ ਅਸੀਂ ਲੈ ਸਕਦੇ ਹਾਂ। ਮੈਨੂੰ ਰੋਸ/ਵਿਰੋਧ ਦੀਆਂ ਉਨ੍ਹਾਂ ਕਾਰਵਾਈਆਂ ਨਾਲ ਬਹੁਤ ਹਿੰਮਤ ਮਿਲਦੀ ਹੈ ਜੋ ਸਾਡੇ ਆਲੇ-ਦੁਆਲੇ ਹਰ ਰੋਜ਼ ਹੋ ਰਹੀਆਂ ਹਨ। ਤੁਹਾਨੂੰ ਅਤੇ ਹੋਰ ਲੋਕਾਂ ਨੂੰ ਇਨਸਾਫ ਨਾ ਦਿੱਤੇ ਜਾਣ ਦਾ ਲੋਕ ਸੜਕਾਂ 'ਤੇ ਵਿਰੋਧ ਕਰ ਰਹੇ ਹਨ।

ਸਹੀ ਹੈ ਵਿਰੋਧ ਕਰ ਰਹੇ ਲੋਕ ਥੋੜੇ ਹੀ ਹਨ। ਸਹੀ ਹੈ ਕਿ ਉਹ ਨਿਗਾਹ 'ਚ ਨਹੀਂ ਆਉਂਦੇ। ਸਹੀ ਹੈ ਕਿ ਉਹ 'ਪ੍ਰਬੰਧ' ਨੂੰ ਬਦਲ ਨਹੀਂ ਪਾ ਰਹੇ। ਫਿਰ ਵੀ ਉਹ ਵਿਰੋਧ ਕਰ ਰਹੇ ਹਨ।

ਅਰੁੰਧਤੀ ਰਾਏ ਦੀ ਕਿਤਾਬ 'The Ministry of Utmost Happiness' ਦੇ ਸ਼ਬਦਾਂ ਵਿਚ ਕਹੀਏ ਤਾਂ ਉਹ ਬ੍ਰਹਿਮੰਡ ਵਿਚ ਧਰੂ ਤਾਰੇ ਵਾਂਗ ਹਨ ਭਾਵ ਇਸ ਵਿਸ਼ਾਲ ਬ੍ਰਹਿਮੰਡ ਵਿਚ ਇਕ ਗਰਜ ਮਾਤਰ ਹਨ। ਪਰ ਮੇਰਾ ਯਕੀਨ ਕਰੋ ਉਹਨਾਂ ਦੀ ਇਹ ਆਵਾਜ਼ ਕਾਤਲਾਂ ਤੇ ਉਹਨਾਂ ਦੇ ਸਰਪ੍ਰਸਤਾਂ ਦੀ ਹੋਸ਼ ਉਡਾ ਦਿੰਦੀ ਹੈ। ਕੀ ਹੈ ਜੇ 'ਸਮਾਰਾਟ' ਦੀ ਹੋਸ਼ ਬੇਚੈਨ ਕਰਨ ਤੋਂ ਬਿਨ੍ਹਾਂ ਇੰਨ੍ਹਾਂ ਵਿਰੋਧਾਂ ਦਾ ਕੋਈ ਮਾਇਨਾ ਨਹੀਂ ਹੈ? ਕੀ ਇਹ ਵੀ ਇੱਕ ਵੱਡੀ ਜਿੱਤ ਨਹੀਂ ਹੈ। ਮੇਰੇ ਲਈ ਤਾਂ ਹੈ।

ਅਸੀਂ ਇਹਸਾਨ ਸਾਹਿਬ ਅਤੇ ਉਨ੍ਹਾਂ ਸਾਰਿਆਂ ਨੂੰ ਵਾਪਸ ਨਹੀਂ ਲਿਆ ਸਕਦੇ ਜਿਹਨਾਂ ਨੂੰ ਉਸ ਦਿਨ ਗੁਲਬਰਗਾ ਸੁਸਾਇਟੀ ਵਿਚ ਮਾਰ ਸੁੱਟਿਆ ਸੀ। ਪਰ ਅਸੀਂ ਖੜ੍ਹੇ ਤਾਂ ਰਹਿ ਸਕਦੇ ਹਾਂ, ਜਿਵੇਂ ਤੁਸੀਂ ਖੜ੍ਹੇ ਰਹੇ ਹੋ। ਅਸੀਂ ਪ੍ਰੇਮ ਅਤੇ ਉਮੀਦ ਦੇ ਉਸ ਭਾਈਚਾਰਕ ਤਾਣੇ-ਬਾਣੇ ਦਾ ਹਿੱਸਾ ਹੋ ਸਕਦੇ ਹਾਂ ਜੋ ਭਵਿੱਖ ਸਾਰੇ ਸੋਚਦਾ ਹੈ। ਅਜਿਹੇ ਭਵਿੱਖ ਦੀ ਜਿਸ ਵਿਚ ਇਨਸਾਫ਼ ਹੀ ਸਭ ਤੋਂ ਉੱਪਰ ਹੋਵੇਗਾ ਅਤੇ ਕੋਈ ਵੀ ਜਰਾ ਵੀ ਹੇਰ ਫੇਰ ਨਹੀਂ ਕਰ ਸਕੇਗਾ। ਉਹ ਕਿੰਨਾਂ ਵੀ ਤਾਕਤਵਰ ਕਿਉਂ ਨਾ ਹੋਵੇ। ਉਹ ਭਵਿੱਖ ਅੱਜ ਛਾਏ ਹੋਏ ਕੋਹਰੇ ਵਿਚ ਹੋ ਸਕਦਾ ਹੈ ਕਿ ਨਿਗਾਹ ਨਾ ਆ ਰਿਹਾ ਹੋਵੇ ਜਕੀਆ ਆਪਾ! ਪਰ ਮੇਰਾ ਯਕੀਨ ਕਰਨਾ, ਉਹ ਆਵੇਗਾ ਜਰੂਰ।

ਜਦ ਤੱਕ ਇਹ ਨਹੀਂ ਹੁੰਦਾ ਮੈਂ ਸੋਚਦਾ ਰਹਾਂਗਾ ਤੁਹਾਡੇ ਬਾਰੇ ਵਿੱਚ, ਤੁਹਾਡੇ ਦਰਦ ਬਾਰੇ, ਤੁਸੀਂ ਜੋ ਖੋਇਆ ਹੈ, ਉਸ ਬਾਰੇ। ਉਹਨਾਂ ਸਭ ਦੇ ਬਾਰੇ ਜੋ ਆਪਣੇ ਦੁਖਦੇ ਹਲਕ ਦੇ ਨਾਲ ਆਪਣੇ ਖੋਏ ਹੋਇਆਂ ਦੇ ਲਈ ਰੋਂਦੇ-ਚੀਕਦੇ ਹੋਏ ਇਨਸਾਫ਼ ਦੇ ਦਰਵਾਜੇ 'ਤੇ ਦਸਤਕ ਦੇ ਰਹੇ ਹਨ। ਮੈਨੂੰ ਇਕ ਵਾਰ ਫਿਰ ਅਫਸੋਸ ਦੇ ਨਾਲ ਕਹਿਣਾ ਪੈ ਰਿਹਾ ਕਿ ਜਕੀਆ ਆਪਾ, ਇਸ ਵਿੱਚ ਤੁਸੀਂ ਇਕੱਲੇ ਨਹੀਂ ਹੋ। **ਬਾਕੀ ਪੰਨਾ 36 'ਤੇ**

# ਬਿਨ੍ਹਾਂ ਜਾਂਚ ਤੋਂ ਮੈਂ ਦੋਸ਼ੀ ਕਿਵੇਂ ?



**ਹਿਮਾਸ਼ੂ ਕੁਮਾਰ**

14 ਜੁਲਾਈ 2022 ਨੂੰ ਸਰਵਉੱਚ ਅਦਾਲਤ ਨੇ ਆਪਣੇ ਫੈਸਲੇ ਵਿਚ ਕਿਹਾ ਕਿ 16 ਆਦਿਵਾਸੀਆਂ ਦੇ ਕਤਲ ਬਾਬਤ ਦਾਇਰ ਕੀਤਾ ਗਿਆ ਮੁਕੱਦਮਾ ਝੂਠਾ ਹੈ ਅਤੇ ਇਸ ਲਈ ਹਿਮਾਂਸ਼ੂ ਕੁਮਾਰ ਨੂੰ ਪੰਜ ਲੱਖ ਰੁਪਏ ਦਾ ਜੁਰਮਾਨਾ ਲਗਾਇਆ ਜਾਵੇ, ਅਤੇ ਧਾਰਾ 211 ਦੇ ਅਧੀਨ ਮੁਕੱਦਮਾ ਚਲਾਇਆ ਜਾਵੇ, ਅਤੇ ਸੀ.ਬੀ.ਆਈ. ਮਾਓਵਾਦੀਆਂ ਨਾਲ ਉਸ ਦੇ ਸੰਬੰਧਾਂ ਦੀ ਜਾਂਚ ਵੀ ਕਰ ਸਕਦੀ ਹੈ। ਇਸ ਦੇ ਬਾਰੇ ਮੇਰਾ ਇਹ ਕਹਿਣਾ ਹੈ ਕਿ ਮਾਮਲਾ ਝੂਠਾ ਹੋਣ ਦਾ ਫੈਸਲਾ ਗਲਤ ਹੈ ਕਿਉਂਕਿ ਇਸ ਕੇਸ ਵਿਚ ਸੁਪਰੀਮ ਕੋਰਟ ਨੇ ਕੋਈ ਜਾਂਚ ਹੀ ਨਹੀਂ ਕਰਾਈ ਹੈ।

2009 ਵਿੱਚ ਛੱਤੀਸਗੜ੍ਹ ਦੇ ਸੁਕਮਾ ਜ਼ਿਲ੍ਹੇ ਦੇ ਗੋਮਪਾਡ ਪਿੰਡ ਵਿੱਚ ਸੋਲ੍ਹਾਂ ਆਦੀਵਾਸਿਆਂ ਦੀ ਪੁਲਿਸ ਅਤੇ ਸੁਰੱਖਿਆ ਬਲਾਂ ਵੱਲੋਂ ਹੱਤਿਆ ਕੀਤੀ ਗਈ ਸੀ। ਮਾਰੇ ਗਏ ਲੋਕਾਂ ਵਿੱਚ ਔਰਤਾਂ, ਬੱਚੇ ਅਤੇ ਬਜ਼ੁਰਗ ਲੋਕ ਸਨ। ਇੱਕ ਡੇਢ ਸਾਲ ਦੇ ਬੱਚੇ ਦੀਆਂ ਉਂਗਲੀਆਂ ਕੱਟ ਦਿੱਤੀਆਂ ਗਈਆਂ ਸਨ। ਸੁਪਰੀਮ ਕੋਰਟ ਨੇ ਕਿਹਾ ਹੈ ਕਿ ਮੈਂ ਇਹ ਮੁਕੱਦਮਾ ਮਾਓਵਾਦੀਆਂ ਦੀ ਮੱਦਦ ਕਰਨ ਲਈ ਕੀਤਾ ਹੈ। ਪਰ ਮੈਨੂੰ ਇਹ ਸਮਝ ਨਹੀਂ ਆ ਰਿਹਾ ਕਿ ਜੇ ਸੁਪਰੀਮ ਕੋਰਟ ਪੀੜਤ ਲੋਕਾਂ ਨੂੰ ਨਿਆ ਦੇਵੇਗੀ ਤਾਂ ਉਸ ਨਾਲ ਮਾਓਵਾਦੀਆਂ ਦਾ ਕੀ ਫਾਇਦਾ ਹੋ ਜਾਵੇਗਾ ? ਅਤੇ ਜੇ ਨਿਆ ਨਾ ਦਿੱਤਾ ਜਾਵੇ ਅਤੇ ਮੇਰੇ ਵਰਗੇ ਨਿਆ ਮੰਗਣ ਵਾਲੇ ਵਿਅਕਤੀ ਨੂੰ ਹੀ ਜੁਰਮਾਨਾ ਲਗਾ ਦਿੱਤਾ ਜਾਵੇ ਤਾਂ ਉਸ ਨਾਲ ਦੇਸ਼ ਨੂੰ ਕੀ ਫਾਇਦਾ ਹੋ ਜਾਵੇਗਾ ?

ਮੇਰੇ ਵੱਲੋਂ ਸਿਰਫ਼ ਇਹ ਇੱਕ ਕੇਸ ਕੋਰਟ ਵਿਚ ਨਹੀਂ ਲਿਆਂਦਾ ਗਿਆ ਹੈ। ਮੈਂ 519 ਕੇਸ ਸੁਪਰੀਮ ਕੋਰਟ ਨੂੰ ਸੌਂਪੇ ਹਨ ਜਿਹਨਾਂ ਵਿਚ ਪੁਲਿਸ ਵੱਲੋਂ ਕੀਤੇ ਗਏ ਕਤਲਾਂ, ਬਲਾਤਕਾਰਾਂ, ਅਗਵਾ ਅਤੇ ਲੁੱਟ ਦੇ ਕੇਸ ਸ਼ਾਮਲ ਹਨ। ਮੇਰੇ ਵੱਲੋਂ ਚੁੱਕੇ ਮਾਮਲੇ ਸਹੀ ਸਾਬਤ ਹੋਏ ਹਨ। ਇੱਕ ਵੀ ਕੇਸ ਝੂਠਾ ਨਹੀਂ ਪਾਇਆ ਗਿਆ।

2009 ਵਿਚ ਸਿੰਗਾਰਮ ਪਿੰਡ ਵਿੱਚ 19 ਆਦੀਵਾਸੀਆਂ ਨੂੰ ਲਾਇਨ ਵਿਚ ਖੜ੍ਹਾ ਕੇ ਪੁਲਿਸ ਨੇ ਗੋਲੀ ਨਾਲ ਉਡਾ ਦਿੱਤਾ ਸੀ ਜਿਹਨਾਂ ਵਿੱਚ 4 ਲੜਕੀਆਂ ਸਨ ਜਿਹਨਾਂ ਨਾਲ ਪਹਿਲਾਂ ਬਲਾਤਕਾਰ ਕੀਤਾ ਗਿਆ ਸੀ। ਇਸ ਮਾਮਲੇ ਵਿਚ ਕੌਮੀ ਮਨੁੱਖੀ ਅਧਿਕਾਰ ਕਮਿਸ਼ਨ ਨੇ ਆਪਣੀ ਰਿਪੋਰਟ ਵਿਚ ਇਸਨੂੰ ਝੂਠਾ ਮੁਕਾਬਲਾ ਮੰਨਿਆ ਹੈ। 2008 ਵਿੱਚ ਮਾਟਵਾੜਾ ਵਿਚ ਸਲਵਾ ਜੁਡੁਮ ਕੈਂਪ ਵਿਚ ਰਹਿਣ ਵਾਲੇ ਤਿੰਨ ਆਦੀਵਾਸੀਆਂ ਦੀਆਂ ਪੁਲਿਸ ਨੇ ਚਾਕੂ ਨਾਲ ਅੱਖਾਂ ਕੱਢ ਲਈਆਂ ਸਨ ਅਤੇ ਉਹਨਾਂ ਨੂੰ ਮਾਰ ਕੇ ਦਫਨਾ ਦਿਤਾ ਸੀ ਅਤੇ ਇਲਜ਼ਾਮ ਮਾਓਵਾਦੀਆਂ ’ਤੇ ਲਗਾ ਦਿੱਤਾ ਸੀ। ਉਸ ਕੇਸ ਨੂੰ ਲੈ ਕੇ ਮੈਂ ਹਾਈ ਕੋਰਟ ਗਿਆ। ਮਨੁੱਖੀ ਅਧਿਕਾਰ ਕਮਿਸ਼ਨ ਨੇ ਇਸ ਕੇਸ ਦੀ ਜਾਂਚ ਕੀਤੀ ਅਤੇ ਮੰਨਿਆ ਕਿ ਕਤਲ ਪੁਲਿਸ ਨੇ ਕੀਤੇ ਸਨ। ਇਸ ਕੇਸ ਵਿਚ ਥਾਣੇਦਾਰ ਅਤੇ ਦੋ ਸਿਪਾਹੀ ਜੇਲ੍ਹ ਗਏ।

2012 ਵਿਚ ਸਾਰਕੇ ਗੁੜਾ ਪਿੰਡ ਵਿਚ 17 ਆਦਿਵਾਸੀਆਂ ਦੇ ਕਤਲ ਸੀ.ਆਰ.ਪੀ.ਐਫ. ਨੇ ਕੀਤੇ। ਸਰਕਾਰ ਨੇ ਕਿਹਾ ਕਿ ਇਹ ਲੋਕ ਮਾਓਵਾਦੀ ਸਨ। ਸਾਨੂੰ ਮਿਲ ਕੇ ਪਿੰਡ ਵਾਲਿਆਂ ਨੇ ਦੱਸਿਆ ਕਿ ਮਾਰੇ ਗਏ ਲੋਕ ਨਿਰਦੋਸ਼ ਸਨ ਜਿਹਨਾਂ ਵਿਚ 9 ਬੱਚੇ ਸਨ। ਅੰਤ ਵਿਚ ਜੁਡੀਸ਼ੀਅਲ ਕਮਿਸ਼ਨ ਦੀ ਰਿਪੋਰਟ ਵਿੱਚ ਪਾਇਆ ਗਿਆ ਕਿ ਮਾਰੇ ਗਏ ਲੋਕ ਨਿਹੱਥੇ ਨਿਰਦੋਸ਼ ਆਦੀਵਾਸੀ ਸਨ। 2013 ਵਿਚ ਏਡਸਮੇਟਟਾ ਪਿੰਡ ਵਿਚ 7 ਆਦੀਵਾਸੀਆਂ ਦਾ ਪੁਲਿਸ ਨੇ ਕਤਲ ਕੀਤਾ। ਸਰਕਾਰ ਨੇ ਦਾਅਵਾ ਕੀਤਾ ਕਿ ਇਹ ਲੋਕ ਮਾਓਵਾਦੀ ਸਨ। ਬਾਅਦ ਵਿੱਚ ਨਿਆਇਕ ਕਮਿਸ਼ਨ ਦੀ ਰਿਪੋਰਟ ਆਈ ਕਿ ਇਹ ਲੋਕ ਨਿਰਦੋਸ਼ ਆਦੀਵਾਸੀ ਸਨ।

ਸਾਡੇ ਵੱਲੋਂ ਸੁਰੱਖਿਆ ਬਲਾਂ ਦੇ ਸਿਪਾਹੀਆਂ ਵੱਲੋਂ ਆਦੀਵਾਸੀ ਔਰਤਾਂ ਨਾਲ ਬਲਾਤਕਾਰ ਦੀਆਂ ਸ਼ਿਕਾਇਤਾਂ ਦਰਜ ਕਰਵਾਈਆਂ ਗਈਆਂ। ਕੌਮੀ ਮਨੁੱਖੀ ਕਮਿਸ਼ਨ ਦੀ ਟੀਮ ਨੇ ਜਾਂਚ ਕੀਤੀ ਅਤੇ ਰਿਪੋਰਟ ਦਿੱਤੀ ਕਿ 16 ਆਦੀਵਾਸੀ ਔਰਤਾਂ ਕੋਲ ਮੁਢਲੇ ਸਬੂਤ ਮੌਜੂਦ ਹਨ ਜਿਹਨਾਂ ਤੋਂ ਪਤਾ ਚਲਦਾ ਹੈ ਕਿ ਉਹਨਾਂ ਨਾਲ ਸੁਰੱਖਿਆ ਬਲਾਂ ਦੇ ਸਿਪਾਹੀਆਂ ਨੇ ਬਲਾਤਕਾਰ ਕੀਤਾ।

2011 ਵਿਚ ਸਰਕਾਰ ਨੇ ਮੇਰੀ ਵਿਦਿਆਰਥਣ ਅਤੇ ਆਦੀਵਾਸੀ ਅਧਿਆਪਕਾ ਸੋਨੀ ਸੋਰੀ ਨੂੰ ਮਾਓਵਾਦੀ ਕਿਹਾ ਅਤੇ ਉਸ ’ਤੇ ਸੱਤ ਮੁਕੱਦਮੇ ਦਰਜ ਕਰਕੇ ਉਸ ਨੂੰ ਜੇਲ੍ਹ ਵਿੱਚ ਡੱਕ ਦਿੱਤਾ। ਅਸੀਂ ਕਿਹਾ ਕਿ ਸੋਨੀ ਸੋਰੀ ਨਿਰਦੋਸ਼ ਹੈ। ਅੰਤ

ਵਿਚ ਅਦਾਲਤ ਨੇ ਵੀ ਮੰਨਿਆ ਕਿ ਸੋਨੀ ਸੋਰੀ ਨਿਰਦੋਸ਼ ਹੈ ਅਤੇ ਉਸ ਨੂੰ ਸੱਤ ਕੇਸਾਂ ਵਿਚੋਂ ਬਰੀ ਕਰ ਦਿੱਤਾ।

ਮੇਰੇ ਵੱਲੋਂ ਸ਼ਿਕਾਇਤ ਕੀਤੀ ਗਈ ਕਿ ਛੱਤੀਸਗੜ੍ਹ ਦੀਆਂ ਜੇਲ੍ਹਾਂ ਵਿਚ ਅਜਿਹੀਆਂ ਆਦੀਵਾਸੀ ਲੜਕੀਆਂ ਬੰਦ ਹਨ ਜਿਹਨਾਂ ਨੂੰ ਪਹਿਲਾਂ ਪੁਲਿਸ ਥਾਣਿਆਂ ਵਿਚ ਬਿਜਲੀ ਦੇ ਝਟਕੇ ਦੇ ਕੇ ਜਲਾਇਆ ਗਿਆ, ਯੌਨ ਸ਼ੋਸ਼ਣ ਕੀਤਾ ਗਿਆ ਅਤੇ ਉਸ ਤੋਂ ਬਾਅਦ ਉਹਨਾਂ ਨੂੰ ਫਰਜੀ ਕੇਸਾਂ ਵਿਚ ਫਸਾ ਕੇ ਜੇਲ੍ਹਾਂ ਵਿਚ ਸੁੱਟ ਦਿੱਤਾ ਗਿਆ ਹੈ। ਮੇਰੇ ਇਸ ਦੋਸ਼ ਦੇ ਸਮਰਥਨ ਵਿਚ ਔਰਤ ਉਪ ਜੇਲ੍ਹਰ ਵਰਸ਼ਾ ਡੋਂਗਰੇ ਨੇ ਕੁਮੈਂਟ ਕੀਤਾ ਅਤੇ ਲਿਖਿਆ ਕਿ ਹਿਮਾਂਸ਼ੂ ਕੁਮਾਰ ਬਿਲਕੁਲ ਸੱਚ ਕਹਿ ਰਹੇ ਹਨ। ਅਤੇ ਮੈਂ ਜਦ ਬਸਤਰ ਜੇਲ੍ਹ ਵਿਚ ਤੈਨਾਤ ਸੀ ਤਾਂ ਤਾਂ ਮੈਂ ਖ਼ੁਦ ਅਜਿਹੀਆਂ ਨਾਬਾਲਗ ਆਦੀਵਾਸੀ ਲੜਕੀਆਂ ਨੂੰ ਵੇਖਿਆ ਹੈ ਜਿਹਨਾਂ ਦੇ ਸਰੀਰ ’ਤੇ ਬਿਜਲੀ ਨਾਲ ਜਲਾਏ ਜਾਣ ਦੇ ਨਿਸ਼ਾਨ ਸਨ ਜਿਨ੍ਹਾਂ ਨੂੰ ਵੇਖ ਕੇ ਮੈਂ ਕੰਬ ਗਈ। ਇਸ ਕੁਮੈਂਟ ਤੋਂ ਬਾਅਦ ਸਰਕਾਰ ਨੇ ਵਰਸ਼ਾ ਡੋਗਰੇ ਨੂੰ ਸੱਚ ਬੋਲਣ ਦੇ ਜ਼ੁਰਮ ਵਿਚ ਸਸਪੈਂਡ ਕਰ ਦਿਤਾ ਸੀ। ਕਾਫੀ ਚਿਰ ਬਾਅਦ ਬਹਾਲ ਕੀਤਾ ਗਿਆ।

ਜਦ ਅੱਜ ਤੱਕ ਮੇਰੇ ਵੱਲੋਂ ਚੁੱਕਿਆ ਗਿਆ ਇੱਕ ਵੀ ਕੇਸ ਝੂਠਾ ਨਹੀਂ ਪਾਇਆ ਗਿਆ ਤਾਂ ਸਰਵ ਉੱਚ ਅਦਾਲਤ ਗੋਮਪਾਡ ਪਿੰਡ ਵਿਚ ਮਾਰੇ ਗਏ 16 ਆਦੀਵਾਸੀਆਂ ਦੇ ਇਸ ਕੇਸ ਵਿਚ ਬਿਨ੍ਹਾਂ ਜਾਂਚ ਕਰਾਏ ਮੈਨੂੰ ਝੂਠਾ ਕਿਵੇਂ ਕਹਿ ਰਹੀ ਹੈ?

ਅਦਾਲਤ ਨੇ ਕਿਹਾ ਕਿ ਇਸ ਮਾਮਲੇ ਵਿਚ ਪੁਲਿਸ ਨੇ ਰਿਪੋਰਟ ਦਰਜ ਕਰ ਲਈ ਸੀ ਅਤੇ ਚਾਰਜਸ਼ੀਟ ਵੀ ਫਾਇਲ ਕਰ ਦਿੱਤੀ ਸੀ। ਇਸ ਲਈ ਮੈਨੂੰ ਪੁਲਿਸ ਦੀ ਕਾਰਵਾਈ ’ਤੇ ਭਰੋਸਾ ਕਰਨਾ ਚਾਹੀਦਾ ਸੀ ਅਤੇ ਸਰਵ-ਉੱਚ ਅਦਾਲਤ ਨਹੀਂ ਆਉਣਾ ਚਾਹੀਦਾ ਸੀ। ਪਰ ਜੋ ਪੁਲਿਸ ਕਤਲ ਕਰਨ ਵਾਲੇ ਗਿਰੋਹ ਵਿੱਚ ਸ਼ਾਮਲ ਸੀ, ਉਸ ਦੀ ਜਾਂਚ ’ਤੇ ਪੀੜਤ ਕਿਵੇਂ ਭਰੋਸਾ ਕਰ ਸਕਦੇ ਸੀ? ਪੀੜਤ ਆਦੀਵਾਸੀ ਇਸ ਲਈ ਸੁਪਰੀਮ ਕੋਰਟ ਆਏ ਸੀ ਕਿਉਂਕਿ ਉਹਨਾਂ ਨੂੰ ਪੁਲਿਸ ਦੇ ਖਿਲਾਫ਼ ਹੀ ਨਿਆ ਚਾਹੀਦਾ ਸੀ। ਇਸ ਲਈ ਉਹਨਾਂ ਨੇ ਮੰਗ ਕੀਤੀ ਕਿ ਸੀ.ਬੀ.ਆਈ. ਜਾਂ ਐਸ.ਆਈ.ਟੀ. ਤੋਂ ਜਾਂਚ ਕਰਵਾਈ ਜਾਵੇ ਕਿਉਂਕਿ ਪੁਲਿਸ ਹੀ ਕਤਲ ਵਿਚ ਸ਼ਾਮਲ ਸੀ।

ਇਸ ਤੋਂ ਬਿਨ੍ਹਾਂ ਪੀੜਤ ਪਿੰਡ ਵਾਲਿਆਂ ਨੇ ਪਹਿਲਾਂ ਦਾਂਤੇਵਾੜਾ ਦੇ ਪੁਲਿਸ ਸੁਪਰਡੈਂਟ ਨੂੰ ਪੂਰੀ ਘਟਨਾ ਦੀ ਸ਼ਿਕਾਇਤ ਲਿਖ ਕੇ ਭੇਜੀ ਸੀ ਪਰ ਉਸ ਨੇ ਕੋਈ ਮੱਦਦ ਨਹੀਂ ਕੀਤੀ। ਐਸ.ਪੀ. ਨੂੰ ਭੇਜੇ ਗਏ ਇਨ੍ਹਾਂ ਸ਼ਿਕਾਇਤ ਪੱਤਰਾਂ ਦੀ ਕਾਪੀ ਸੁਪਰੀਮ ਕੋਰਟ ਨੂੰ ਸੌਂਪੀ ਗਈ ਸੀ। ਸੁਪਰੀਮ ਕੋਰਟ ਜਾਣਦਾ ਸੀ ਕਿ ਲੋਕਲ ਪੁਲਿਸ ਨੇ ਕੋਈ ਮੱਦਦ ਨਹੀਂ ਕੀਤੀ।

ਕਿਹਾ ਗਿਆ ਹੈ ਕਿ 12 ਵਿਚੋਂ 6 ਬੇਨਤੀ ਕਰਤਾਵਾਂ ਦੇ ਦਿੱਲੀ ਦੀ ਤੀਸ ਹਜਾਰੀ ਕੋਰਟ ਵਿਚ ਮੈਜਿਸਟਰੇਟ ਦੇ ਸਾਹਮਣੇ ਦਿੱਤੇ ਗਏ ਬਿਆਨਾਂ ਵਿਚ ਹਮਲਾਵਰਾਂ ਨੂੰ ਨਾ ਪਛਾਨਣ ਦਾ ਬਿਆਨ ਦਿੱਤਾ ਸੀ ਜਦ ਕਿ ਪਟੀਸ਼ਨ ਵਿਚ ਉਹਨਾਂ ਨੇ ਹਮਲਾਵਰਾਂ ਨੂੰ ਪੁਲਿਸ ਦੇ ਰੂਪ ਵਿਚ ਦੱਸਿਆ ਸੀ। ਇਸ ਬਾਬਤ ਤੱਥ ਇਹ ਹੈ ਕਿ ਇਨ੍ਹਾਂ 6 ਜਣਿਆਂ ਨੂੰ ਪੁਲਿਸ ਨੇ ਅਗਵਾ ਕੀਤਾ ਸੀ ਤਾਂ ਜੋ ਖ਼ੁਦ ਨੂੰ ਬਚਾਉਣ ਲਈ ਫਰਜ਼ੀ ਸਬੂਤ (False Evidence) ਘੜੇ ਜਾ ਸਕਣ। ਇਸ ਅਗਵਾ ਦੀ ਵੀਡਿਓ ਵੀ ਸਾਡੇ ਕੋਲ ਹੈ ਜੋ ਉੱਥੇ ਮੌਜੂਦ ਪੱਤਰਕਾਰਾਂ ਨੇ ਬਣਾਈ ਸੀ। ਅਗਵਾ ਤੋਂ ਬਾਅਦ ਗੈਰ-ਕਾਨੂੰਨੀ ਹਿਰਾਸਤ ਵਿਚ ਰੱਖ ਕੇ ਪੁਲਿਸ ਨੇ ਇਹਨਾਂ ਪੀੜਤ ਆਦੀਵਾਸੀਆਂ ਨੂੰ ਜਾਨੋਂ ਮਾਰਣ ਦੀ ਧਮਕੀ ਦੇ ਕੇ ਬਿਆਨ ਦਿਵਾਇਆ ਜਿਸ ਵਿਚ ਆਦੀਵਾਸੀਆਂ ਨੇ ਕਿਹਾ ਕਿ ਜੰਗਲ ਵਿਚ ਵਰਦੀਧਾਰੀ ਲੋਕ ਆਏ ਅਤੇ ਉਹਨਾਂ ਨੇ ਸਾਡੇ ਪਰਿਵਾਰ ਦੇ ਮੈਂਬਰਾਂ ਦਾ ਕਤਲ ਕੀਤਾ। ਇਹਨਾਂ ਨੇ ਇਹ ਨਹੀਂ ਕਿਹਾ ਕਿ ਹਿਮਾਂਸ਼ੂ ਝੂਠ ਬੋਲ ਰਿਹਾ ਹੈ ਜਾਂ ਮੁਕੱਦਮਾ ਉਹਨਾਂ ਨੇ ਕਿਸੇ ਦਬਾਅ ਹੇਠ ਕੀਤਾ ਹੈ। ਇਸ ਤੋਂ ਬਾਅਦ ਸੁਪਰੀਮ ਕੋਰਟ ਦੀ ਇਹ ਜ਼ਿੰਮੇਵਾਰੀ ਬਣਦੀ ਸੀ ਕਿ ਉਹ ਜਾਂਚ ਕਰਵਾਉਂਦੀ ਕਿ ਕਾਤਲ ਕੌਣ ਹਨ।

ਆਖ਼ਰ ਸੁਪਰੀਮ ਕੋਰਟ ਕਤਲ ਦੀ ਦੋਸ਼ੀ ਪੁਲਿਸ ਨੂੰ ਬਿਨ੍ਹਾਂ ਜਾਂਚ ਦੇ ਕਿਵੇਂ ਕਲੀਨ ਚਿੱਟ ਦੇ ਸਕਦੀ ਹੈ ਅਤੇ ਬਿਨ੍ਹਾਂ ਜਾਂਚ ਦੇ ਮੈਨੂੰ ਕਿਵੇਂ ਦੋਸ਼ੀ ਕਹਿ ਸਕਦੀ ਹੈ?

**ਪੰਜਾਬੀ ਅਨੁਵਾਦ : ਅਦਾਰਾ**

---

**ਪੰਨਾ 34 ਦਾ ਬਾਕੀ ...** ਕਰੂਰ ਨਜਰ ਆਉਣ ਦੀ ਕੀਮਤ ’ਤੇ ਵੀ ਮੈਂ ਇਨ੍ਹਾਂ ਹੀ ਕਹਿ ਸਕਦਾ ਹਾਂ ਕਿ ਜਕੀਆ ਆਪਾ! ਉਮੀਦ ਨਾ ਛੱਡਣਾ। ਅਜਿਹੇ ਪਲਾਂ ਵਿਚ ਮੈਨੂੰ ਫੈਜ਼ ਦਾ ਇਕ ਸ਼ੇਅਰ ਯਾਦ ਆਉਂਦਾ ਹੈ :

**ਜਜ਼ਾ ਸਜ਼ਾ ਸਭ ਯਹੀਂ ਪੇ ਹੋਗੀ**
**ਯਹੀਂ ਅਜ਼ਾਬ-ਓ-ਸਵਾਬ ਹੋਗਾ**
**ਯਹੀਂ ਸਭ ਉਠੇਗਾ ਸ਼ੇਰ-ਏ-ਮਸ਼ਹਰ**
**ਯਹੀਂ ਪੇ ਰੋਜ਼-ਏ-ਹਿਸਾਬ ਹੋਗਾ**

**ਪੰਜਾਬੀ ਅਨੁਵਾਦ : ਅਦਾਰਾ**

**(ਡਾ. ਸ਼ਾਹ ਆਲਮ ਖਾਨ, A.I.I.M.S ਦਿੱਲੀ ਵਿਚ ਪ੍ਰੋਫੈਸਰ ਹਨ)**

# ਨਿਕੋਲਾ ਸਟਰਜਨ ਨੇ 'ਡੈਣ' ਕਹਿ ਕੇ ਫਾਂਸੀ ਲਗਾਉਣ ਦੀ 'ਇਤਿਹਾਸਕ ਬੇਇਨਸਾਫੀ' ਲਈ ਮੁਆਫੀ ਮੰਗੀ



ਨਿਕੋਲਾ ਸਟਰਜਨ (ਸਕੋਟਿਸ ਨੈਸ਼ਨਲ ਪਾਰਟੀ ਦੀ ਆਗੂ ਅਤੇ ਸਕਾਟਲੈਂਡ ਦੀ ਪਹਿਲੀ ਮੰਤਰੀ) ਨੇ ਸਕਾਟਲੈਂਡ ਵਿੱਚ ਜਾਦੂਗਰਾਂ ਅਤੇ ਡੈਣਾਂ ਦੇ ਨਾਮ ਹੇਠ ਸਤਾਏ ਗਏ ਹਜ਼ਾਰਾਂ ਲੋਕਾਂ ਲਈ ਮਰਨ ਉਪਰੰਤ ਮੁਆਫ਼ੀਨਾਮਾ ਜਾਰੀ ਕੀਤਾ ਹੈ, ਜਿਸ ਵਿੱਚ ਇਹ ਬਿਆਨ ਕੀਤਾ ਗਿਆ ਹੈ ਕਿ ਇਸ 'ਵੱਡੀ' ਬੇਇਨਸਾਫ਼ੀ ਨੂੰ ਪ੍ਰੇਰਿਤ ਕਰਨ ਵਾਲਾ ਡੂੰਘਾ ਦੁਰਵਿਹਾਰ ਉਹ ਚੀਜ ਹੈ ਜਿਸ ਨਾਲ ਅੱਜ ਵੀ ਔਰਤਾਂ ਨੂੰ ਜੀਣਾ ਪੈਂਦਾ ਹੈ।

ਉਸਨੇ ਸਕਾਟਲੈਂਡ ਵਿੱਚ 4,000 ਤੋਂ ਵੱਧ ਲੋਕਾਂ ਲਈ ਮੁਆਫ਼ੀ ਦੀ ਮੰਗ ਕਰਨ ਵਾਲੀ ਇੱਕ ਪਟੀਸ਼ਨ ਦਾ ਜਵਾਬ ਦਿੱਤਾ-ਜਿਨ੍ਹਾਂ ਵਿੱਚ ਜਿਆਦਾਤਰ ਔਰਤਾਂ ਸਨ - ਜਿਨ੍ਹਾਂ ਨੂੰ 1563 ਦੇ ਜਾਦੂ-ਟੂਣੇ ਐਕਟ ਦੇ ਤਹਿਤ ਦੋਸ਼ੀ ਠਹਿਰਾਇਆ ਗਿਆ ਸੀ ਅਤੇ ਜਿਆਦਾਤਰ ਫਾਂਸੀ ਦਿੱਤੀ ਗਈ ਸੀ।

> 2,500 ਤੋਂ ਵੱਧ ਸਕਾਟਸ, ਜਿਨ੍ਹਾਂ ਵਿੱਚੋਂ ਜਿਆਦਾਤਰ ਔਰਤਾਂ, ਨੂੰ 1563 ਦੇ ਜਾਦੂ-ਟੂਣੇ ਐਕਟ ਦੇ ਤਹਿਤ ਫਾਂਸੀ ਦਿੱਤੀ ਗਈ ਸੀ।

ਅੰਤਰ ਰਾਸ਼ਟਰੀ ਮਹਿਲਾ ਦਿਵਸ 'ਤੇ ਸਕਾਟਿਸ ਸਰਕਾਰ ਦੀ ਬਹਿਸ ਦੌਰਾਨ ਬੋਲਦੇ ਹੋਏ, ਸਟਰਜਨ ਨੇ ਕਿਹਾ: "ਜਿਹੜੇ ਲੋਕਾਂ ਨੂੰ ਇਸ ਪ੍ਰਣਾਲੀ ਤਹਿਤ ਸਜ਼ਾਵਾਂ ਦਿੱਤੀਆਂ ਗਈਆਂ, ਉਹ ਜਾਦੂਗਰ, ਡੈਣ ਨਹੀਂ ਸਨ, ਉਹ ਆਮ ਲੋਕ ਸਨ ਅਤੇ ਉਹਨਾਂ ਵਿੱਚ ਬਹੁਤ ਜ਼ਿਆਦਾ ਔਰਤਾਂ ਸਨ।"

"ਇੱਕ ਸਮੇਂ ਜਦੋਂ ਔਰਤਾਂ ਨੂੰ ਅਦਾਲਤ ਵਿੱਚ ਗਵਾਹ ਵਜੋਂ ਬੋਲਣ ਦੀ ਇਜਾਜਤ ਵੀ ਨਹੀਂ ਦਿੱਤੀ ਜਾਂਦੀ ਸੀ, ਉਹਨਾਂ ਨੂੰ ਦੋਸ਼ੀ, ਵੱਖਰਾ, ਕਮਜੋਰ ਜਾਂ ਬਹੁਤ ਸਾਰੇ ਮਾਮਲਿਆਂ ਵਿੱਚ ਇਸ ਲਈ ਦੋਸ਼ੀ ਠਹਿਰਾਇਆ ਜਾਂਦਾ ਸੀ ਅਤੇ ਮਾਰਿਆ ਜਾਂਦਾ ਸੀ ਕਿਉਂਕਿ ਉਹ ਔਰਤਾਂ ਸਨ।"

ਸਕਾਟਿਸ ਜਾਦੂਗਰੀ ਦੇ ਸਰਵੇਖਣ ਦੇ ਅਨੁਸਾਰ, ਜਾਣੇ-ਪਛਾਣੇ ਮੁਕੱਦਮਿਆਂ ਦੇ ਇੱਕ ਵਿਆਪਕ ਡੇਟਾਬੇਸ ਅਨੁਸਾਰ 1479 ਵਿੱਚ ਪਹਿਲੀ ਫਾਂਸੀ ਅਤੇ 1727 ਵਿੱਚ ਆਖਰੀ ਫਾਂਸੀ ਦੇ ਵਿਚਕਾਰ, ਘੱਟੋ ਘੱਟ 2,500 ਲੋਕ ਮਾਰੇ ਗਏ ਸਨ।

ਜਾਦੂ-ਟੂਣੇ ਅਤੇ ਸ਼ੈਤਾਨ ਦੀ ਪੂਜਾ ਦੇ ਆਲੇ ਦੁਆਲੇ ਦੀ ਦਹਿਸ਼ਤ ਜਿਸ ਨੇ ਪੂਰੇ ਯੂਰਪ ਅਤੇ ਬਸਤੀਵਾਦੀ ਅਮਰੀਕਾ ਵਿੱਚ ਸਮਾਜਾਂ ਨੂੰ ਪ੍ਰਭਾਵਿਤ ਕੀਤਾ, ਖਾਸ ਤੌਰ 'ਤੇ ਸਕਾਟਲੈਂਡ ਵਿੱਚ ਇਹ ਭਿਆਨਕ ਸੀ, ਜਿਸ ਨੇ ਪ੍ਰਤੀ ਵਿਅਕਤੀ ਫਾਂਸੀ ਦੀ ਯੂਰਪੀਅਨ ਔਸਤ ਨੂੰ ਪੰਜ ਗੁਣਾ ਕੀਤਾ ਸੀ।

ਸਟਰਜਨ ਨੇ ਇਸ ਨੂੰ "ਵੱਡੇ ਪੈਮਾਨੇ 'ਤੇ ਬੇਇਨਸਾਫੀ ਕਿਹਾ ਹੈ।" ਪਿਛਲੇ ਕੁੱਝ ਸਾਲਾਂ ਤੋਂ, ਮਰਨ ਵਾਲਿਆਂ ਦੀ ਯਾਦ ਵਿੱਚ ਰਾਸ਼ਟਰੀ ਸਮਾਰਕ ਬਣਾਉਣ ਦੇ ਨਾਲ-ਨਾਲ ਉਨ੍ਹਾਂ ਦੇ ਜ਼ੁਲਮ ਲਈ ਰਸਮੀ ਮੁਆਫ਼ੀ ਮੰਗਣ ਦੀਆਂ ਮੰਗਾਂ ਵਧ ਰਹੀਆਂ ਹਨ ਅਤੇ ਪ੍ਰਚਾਰਕਾਂ ਨੇ ਮੰਗਲਵਾਰ ਨੂੰ "ਨਿਆਂ ਦੇ ਇਸ ਭਿਆਨਕ ਗਰਭਪਾਤ ਦੀ ਪਹਿਲੀ ਰਸਮੀ ਮਾਨਤਾ" ਦਾ ਸਵਾਗਤ ਕੀਤਾ।

ਸਟਰਜਨ ਨੇ ਦੱਸਿਆ ਕਿ ਇਸ ਪੀੜ੍ਹੀ ਨੂੰ ਸਦੀਆਂ ਪਹਿਲਾਂ ਵਾਪਰੀਆਂ ਘਟਨਾਵਾਂ ਲਈ ਅਫਸੋਸ ਕਰਨ ਦੇ ਤਿੰਨ ਕਾਰਨ ਸਨ।

"ਪਹਿਲਾ, ਬੇਇਨਸਾਫੀ ਨੂੰ ਸਵੀਕਾਰ ਕਰਨਾ, ਭਾਵੇਂ ਕਿੰਨੀ ਵੀ ਇਤਿਹਾਸਕ ਕਿਉਂ ਨਾ ਹੋਵੇ। ਦੂਜਾ, ਕੁਝ ਲੋਕਾਂ ਲਈ, ਇਹ ਅਜੇ ਇਤਿਹਾਸਕ ਨਹੀਂ ਹੈ। ਸਾਡੀ ਦੁਨੀਆਂ ਦੇ ਅਜਿਹੇ ਹਿੱਸੇ ਹਨ ਜਿੱਥੇ ਅੱਜ ਵੀ ਔਰਤਾਂ ਅਤੇ ਕੁੜੀਆਂ ਨੂੰ ਜਾਦੂ-ਟੂਣੇ ਦੇ ਦੋਸ਼ਾਂ ਕਾਰਨ ਅਤਿਆਚਾਰ ਅਤੇ ਕਈ ਵਾਰ ਮੌਤ ਦਾ ਸਾਹਮਣਾ ਕਰਨਾ ਪੈਂਦਾ ਹੈ। ਤੀਸਰਾ, ਬੁਨਿਆਦੀ ਤੌਰ 'ਤੇ, ਜਦੋਂ ਕਿ ਇੱਥੇ ਸਕਾਟਲੈਂਡ ਵਿੱਚ ਜਾਦੂ-ਟੂਣੇ ਐਕਟ ਨੂੰ ਬਹੁਤ ਸਮਾਂ ਪਹਿਲਾਂ ਇਤਿਹਾਸ ਵਿੱਚ ਭੇਜਿਆ ਗਿਆ ਸੀ, ਡੂੰਘਾ ਦੁਰਵਿਹਾਰ ਜਿਸ ਨੇ ਇਸ ਨੂੰ ਪ੍ਰੇਰਿਤ ਕੀਤਾ ਸੀ, ਉਹ ਖਤਮ ਨਹੀਂ ਹੋਇਆ ਹੈ। ਅਸੀਂ ਅਜੇ ਵੀ ਇਸਦੇ ਨਾਲ ਰਹਿੰਦੇ ਹਾਂ। ਅੱਜ ਇਹ ਆਪਣੇ ਆਪ ਨੂੰ ਜਾਦੂ-ਟੂਣਿਆਂ ਦੇ ਦਾਅਵਿਆਂ ਵਿੱਚ ਨਹੀਂ, ਸਗੋਂ ਰੋਜਾਨਾ ਪਰੇਸ਼ਾਨੀ, ਔਨਲਾਈਨ ਬਲਾਤਕਾਰ ਦੀਆਂ ਧਮਕੀਆਂ ਅਤੇ ਜਿਨਸੀ ਹਿੰਸਾ ਵਿੱਚ ਪ੍ਰਗਟ ਕਰਦਾ ਹੈ।"

ਸਟਰਜਨ ਨੇ ਅੱਗੇ ਕਿਹਾ, ਆਧੁਨਿਕ ਦੁਰਵਿਹਾਰ, ਇੱਕ ਵਧਦੇ ਧਰੁਵੀਕਰਨ ਵਾਲੇ ਜਨਤਕ ਭਾਸ਼ਣ ਦੁਆਰਾ ਤੇਜ ਕੀਤਾ ਗਿਆ ਅਤੇ ਸੋਸਲ ਮੀਡੀਆ ਦੁਆਰਾ ਵਧਾਇਆ ਗਿਆ, ਨੇ ਔਰਤਾਂ 'ਤੇ ਇੱਕ ਮਹੱਤਵਪੂਰਨ ਪ੍ਰਭਾਵ ਪਾਇਆ, ਜੋ ਹੁਣ ਸਵਾਲ ਕਰ ਰਹੇ ਹਨ ਕਿ **ਬਾਕੀ ਪੰਨਾ 40 'ਤੇ**

# ਧਰਮ, ਬੇਅਦਬੀ ਅਤੇ ਪ੍ਰਗਟਾਅ



**ਅਵਤਾਰ ਗੋਂਦਾਰਾ**

ਹਾਲ ਹੀ ਵਿੱਚ ਨਾਵਲਕਾਰ ਸਲਮਾਨ ਰੁਸ਼ਦੀ ਉੱਤੇ, ਲਿਬਨਾਨ ਮੂਲ ਦੇ ਮੁੰਡੇ ਵੱਲੋਂ ਕੀਤੇ ਜਾਨਲੇਵਾ ਹਮਲੇ ਨੇ 'ਬੇਅਦਬੀ' ਅਤੇ 'ਪ੍ਰਗਟਾਅ' ਦੀ ਆਜ਼ਾਦੀ' ਵਿਚਲੇ ਰੱਟੇ ਬਾਰੇ ਚੱਲ ਰਹੀ ਬਹਿਸ ਨੂੰ ਭਖਾ ਦਿੱਤਾ ਹੈ। ਕੀ ਪ੍ਰਗਟਾਅ ਦੀ ਅਜਾਦੀ ਅਸੀਮ ਹੈ? ਕੀ ਇਸ ਉੱਤੇ ਕੋਈ ਰੋਕ ਨਹੀਂ ਹੋਣੀ ਚਾਹੀਦੀ? ਜਾਂ ਫਤਵਿਆਂ, ਮਤਿਆਂ, ਕਾਨੂੰਨ ਨਾਲ ਇਸ 'ਤੇ ਰੋਕਾਂ ਲਾਈਆਂ ਜਾ ਸਕਦੀਆਂ ਹਨ ਅਤੇ ਸੀਮਾ ਤਹਿ ਕੀਤੀ ਜਾ ਸਕਦੀ ਹੈ? ਕਈ ਸੁਆਲ ਹਨ, ਜੋ ਦੁਨੀਆਂ ਭਰ ਦੇ ਮੀਡੀਆ ਵਿੱਚ ਚਰਚਾ ਵਿੱਚ ਹਨ।

**ਪਿਛੋਕੜ :**

ਇਸ ਚਰਚਾ ਦਾ ਸੰਬੰਧ, ਤਿੰਨ ਦਹਾਕੇ ਪਹਿਲਾਂ ਛਪੇ, ਸਲਮਾਨ ਰੁਸ਼ਦੀ ਦੇ ਨਾਵਲ 'ਸੈਤਾਨਿਕ ਵਰਸਜ' ਨਾਲ ਹੈ ਜੋ ਕਈ ਭਾਸ਼ਾਵਾਂ ਵਿੱਚ ਅਨੁਵਾਦ ਹੋਇਆ ਅਤੇ ਵੱਡੀ ਗਿਣਤੀ ਵਿੱਚ ਵਿਕਿਆ। ਰੁਸ਼ਦੀ ਭਾਰਤੀ ਮੂਲ ਦਾ ਬਰਤਾਨਵੀ ਸ਼ਹਿਰੀ ਹੈ ਅਤੇ ਅੱਜਕੱਲ੍ਹ ਅਮਰੀਕਾ ਦੇ ਸ਼ਹਿਰ ਨਿਊ ਯਾਰਕ ਵਿੱਚ ਰਹਿ ਰਿਹਾ। ਸੰਨ 1988 ਵਿਚ ਛਪੇ ਇਸ ਨਾਵਲ ਵਿਚਲੇ ਕਥਿੱਤ ਬੇਅਦਬੀ ਦੇ ਅੰਸ਼ਾਂ ਦੇ ਪ੍ਰਤੀਕਰਮ ਵਜੋਂ, ਈਰਾਨ ਦੇ ਖੁਮੈਨੀ ਨੇ ਫਤਵਾ ਜਾਰੀ ਕਰਦਿਆਂ, ਰਸ਼ਦੀ ਦੇ ਸਿਰ ਦਾ ਇਨਾਮ ਰੱਖਿਆ ਸੀ। ਭਾਰਤ ਵਿੱਚ ਇਸਦੀ ਵਿਕਰੀ ਉੱਤੇ ਰੋਕ ਲਾਈ ਗਈ। ਦੁਨੀਆਂ ਭਰ ਵਿੱਚ ਮੁਸਲਮਾਨਾਂ ਵੱਲੋਂ ਰੋਸ ਮੁਜਾਹਰੇ ਹੋਏ, ਰੁਸ਼ਦੀ ਦੇ ਪੁਤਲੇ ਸਾੜੇ ਗਏ, ਅਤੇ ਉਸ ਦੀ ਮੌਤ ਦੀ ਮੰਗ ਕੀਤੀ ਗਈ। ਦਸਾਂ ਵਰ੍ਹਿਆਂ ਬਾਅਦ ਈਰਾਨੀ, ਸਰਕਾਰ ਨੇ ਬੇਸ਼ਕ ਫਤਵਾ ਵਾਪਸ ਲੈ ਲਿਆ, ਪਰ ਧਾਰਮਿਕ ਜਥੇਬੰਦੀਆਂ ਇਸ ਨੂੰ ਜਿੰਦਾ ਰੱਖੀ ਜਾ ਰਹੀਆਂ ਹਨ। ਬਰਤਾਨੀਆਂ ਵਿੱਚ ਕਈ ਵਰ੍ਹੇ ਪੁਲਿਸ ਸੁਰੱਖਿਆ ਹੇਠ ਕੱਟਣ ਉਪਰੰਤ, ਰਸ਼ਦੀ ਨੇ ਪਿਛਲੇ ਕੁ ਕੁਝ ਸਮੇਂ ਤੋਂ ਆਮ ਵਾਂਗ ਰਹਿਣਾ ਸ਼ੁਰੂ ਕੀਤਾ ਸੀ। ਵਾਕਏ ਵਾਲੇ ਦਿਨ, ਰੁਸ਼ਦੀ ਨੇ ਨਿਊ ਯਾਰਕ ਦੇ ਸ਼ਹਿਰ ਵਿਖੇ, ਸਮਾਗਮ ਵਿੱਚ ਭਾਸ਼ਨ ਦੇਣਾ ਸੀ, ਜਿੱਥੇ ਸਰੋਤਿਆਂ ਵਿੱਚ ਬੈਠੇ ਹਮਲਾਵਰ ਨੇ, ਸਟੇਜ ਤੇ ਆ ਕੇ ਰੁਸ਼ਦੀ ਤੇ ਚਾਕੂ ਨਾਲ ਵਾਰ ਕੀਤੇ ਤੇ ਉਸ ਨੂੰ ਗੰਭੀਰ ਰੂਪ ਜ਼ਖਮੀ ਕੀਤਾ। ਇਹ ਇਸ ਕਰਕੇ ਹੋਇਆ ਕਿ ਹਮਲਾਵਰ ਧਿਰ ਨੂੰ, ਲੇਖਕ ਦੇ ਵਿਚਾਰ ਪਸੰਦ ਨਹੀਂ।

ਸੁਆਲ ਪੈਦਾ ਹੁੰਦਾ ਹੈ ਕਿ ਉਨ੍ਹਾਂ ਨੂੰ ਆਪਣੇ ਵਿਚਾਰ ਗੱਜ ਵੱਜ ਕੇ ਪਰਚਾਰਨਾ ਚੰਗਾ ਲਗਦਾ ਹੈ ਤਾਂ ਦੂਜੇ ਨੂੰ ਇਹੋ ਹੱਕ ਨਾ ਦੇਣ ਦਾ ਤਾਰਕਿਕ ਆਧਾਰ ਕੀ ਹੈ? ਕੀ ਮਨੁੱਖ ਵਜੋਂ ਇਹ ਹਰ ਇੱਕ ਨੂੰ ਇਹ ਹੱਕ ਮਿਲਣਾ ਚਾਹੀਦਾ ਹੈ ਜਾਂ ਇਸ ਦਾ ਲਾਹਾ ਲੈਣ ਲਈ ਸਿਆਸੀ ਸ਼ਕਤੀ ਦੀ ਲੋੜ ਹੈ? ਵਗੈਰਾ-ਵਗੈਰਾ।

**ਨਜ਼ਰੀਆ :**

ਇਸ ਵਿਵਾਦ ਵਿੱਚ ਦੋ ਧਿਰਾਂ ਆਹਮੋ-ਸਾਹਮਣੇ ਹਨ। ਚੱਲ ਰਹੇ ਵਿਵਾਦ ਦੀ ਵਿਰੋਧਤਾਈ 'ਧਾਰਮਿਕ ਵਿਸ਼ਵਾਸਾਂ' ਦੇ **ਕਿੰਤੂਰਹਿਤ ਹੋਣ** ਅਤੇ 'ਪ੍ਰਗਟਾਅ ਦੀ ਆਜਾਦੀ' ਦੇ **ਹਰ ਵਰਤਾਰੇ ਉੱਤੇ ਕਿੰਤੂ ਕਰਨ ਦੇ ਹੱਕ** ਵਿੱਚ ਪਈ ਹੈ। ਧਰਮੀਆਂ ਦਾ ਕਹਿਣਾ ਹੈ ਕਿ ਉਨ੍ਹਾਂ ਦੇ ਵਿਸ਼ਵਾਸਾਂ ਉੱਤੇ ਕਿੰਤੂ ਹੋ ਨਹੀਂ ਸਕਦਾ, ਕਿੰਤੂ ਨਾਮੁਆਫੀਯੋਗ ਗੁਨਾਹ ਹੈ। ਕਿੰਤੂਕਾਰਾਂ ਦਾ ਮੰਨਣਾ ਹੈ ਕਿ ਸੰਵਾਦ ਵਿੱਚ ਕਿੰਤੂ ਦੀ ਲੋੜ ਹੁੰਦੀ ਹੈ; ਜੇ ਉਹ ਹਰ ਵਰਤਾਰੇ ਉੱਤੇ ਸੁਆਲ ਹੀ ਨਹੀਂ ਉਠਾ ਸਕਦੇ ਤਾਂ ਗੱਲ ਨਿਖਰੂ ਕਿਵੇਂ, ਪ੍ਰਗਟਾਅ ਦੀ ਆਜਾਦੀ ਦੀ ਕੀ ਤੁਕ। ਬੰਦੇ ਅਤੇ ਬਾਂਦਰ ਵਿੱਚ ਇਹੀ ਫਰਕ ਹੈ ਕਿ ਬੱਚਾ ਸੁਆਲ ਕਰਦੈ, ਬਾਂਦਰ ਨਹੀਂ। ਨਜ਼ਰੀਏ ਪੱਖੋਂ, ਮੁਸਲਮਾਨ ਰੁਸ਼ਦੀ ਵਿਗਿਆਨਕ ਪਹੁੰਚ ਦਾ ਮੁੱਦਈ ਹੈ ਅਤੇ ਉਸ ਲਈ ਧਰਮ ਵਿਅਕਤੀ ਦਾ ਨਿਜੀ ਮਸਲਾ ਹੈ, ਉਸ ਦੀ ਆਸਥਾ ਹੈ। ਧਰਮੀ ਦੇ ਆਸਥਾ ਰੱਖਣ ਦੇ ਹੱਕ ਉੱਤੇ ਕਿਸੇ ਨੂੰ ਕੋਈ ਕਿੰਤੂ ਨਹੀਂ ਹੋਣਾ ਚਾਹੀਦਾ। ਸ਼ਰਧਾਵਾਨ ਨੂੰ ਵੀ 'ਵਿਚਾਰਾਂ ਦੀ ਆਜਾਦੀ' ਹੈ। ਪਰ ਇਹ ਆਜਾਦੀ ਤਾਂ ਹੀ ਹੱਕੀ ਬਣਦੀ ਹੈ ਜੇ ਉਹ ਵਿਰੋਧੀ ਦੇ 'ਵਿਚਾਰਾਂ ਦੀ ਆਜਾਦੀ' ਦੇ ਹੱਕ ਨੂੰ ਮਾਨਤਾ ਦਿੰਦਾ ਹੈ, ਭਾਵ ਉਸ ਦੇ ਸੁਆਲ ਕਰਨ, ਕਿੰਤੂ ਕਰਨ ਦੇ ਹੱਕ ਨੂੰ ਮੰਨਦਾ ਹੈ। ਰੁਸ਼ਦੀ ਦੀ ਧਾਰਣਾ ਹੈ ਕਿ ਜਿਉਂ ਹੀ ਕੋਈ ਵਿਚਾਰ, ਜਨਤਕ ਖੇਤਰ ਵਿੱਚ ਆ ਜਾਂਦਾ ਹੈ ਜਾਂ ਸਿਆਸੀ/ਸਮਾਜਿਕ ਜ਼ਿੰਦਗੀ ਵਿੱਚ ਦਖਲ ਦਿੰਦਾ ਹੈ, ਉਸ ਦਾ ਸੁਆਲਾਂ ਦੀ ਮਾਰ ਵਿੱਚ ਆਉਣਾ ਜ਼ਰੂਰੀ ਹੈ। ਕਿਸੇ ਗੱਲ ਦੇ ਜਨਤਕ ਹੋਣ ਦਾ ਮਤਲਬ ਹੀ ਇਹ ਹੈ ਕਿ ਉਹ ਨਿੱਜੀ ਨਹੀਂ ਦੋ ਜਾਂ ਵੱਧ ਵਿਅਕਤੀਆਂ ਦਾ ਮਸਲਾ ਹੈ। ਜੇ ਦੋ ਜਾਂ ਬਹੁਤੇ ਹਨ, ਤਾਂ ਸੰਵਾਦ ਅਤੇ ਵਿਵਾਦ ਨੇ ਖੜਾ ਹੋਣੈ। ਸੁਆਲ ਪੈਦਾ ਹੁੰਦੈ, ਜਿੱਥੇ ਸੰਵਾਦ ਜਾਂ ਵਿਵਾਦ ਹੋਊ, ਉੱਥੇ ਜੇ ਸੁਆਲ ਅਤੇ ਕਿੰਤੂ ਨਹੀਂ ਹੋਣਗੇ ਤਾਂ ਕੀ ਹੋਵੇਗਾ?

**ਦੋ ਪਹੁੰਚਾਂ** :

'ਪ੍ਰਗਟਾਅ ਦੀ ਆਜਾਦੀ' ਦਾ ਮਸਲਾ ਸਿਰਫ ਕਾਨੂੰਨੀ ਨਹੀਂ, ਬਹੁਪਰਤੀ ਹੈ। ਆਜਾਦੀ-ਪੱਖੀਆਂ ਦਾ ਤਰਕ ਹੈ ਕਿ ਇਹ ਬੇਰੋਕ ਹੋਣੀ ਚਾਹੀਦੀ ਹੈ। ਜਿਸ ਦਾ ਜੋ ਜੀਅ ਕਰੇ, ਉਹ ਕਹੇ, ਲਿਖੇ। ਇਕ ਫਿਰਕੇ ਨੂੰ ਦੂਜੇ ਖਿਲਾਫ ਭੜਕਾਵੇ, ਕਿਸੇ ਧਰਮ ਦੀ ਮੀਨ ਮੇਖ ਕੱਢੇ, ਕਿਸੇ ਸੰਤ 'ਤੇ ਸ਼ਖਸੀ ਦੋਸ਼ ਲਾਵੇ, ਹਿੰਸਕ ਤਬਦੀਲੀ ਦੀ ਗੱਲ ਕਰੇ ਜਾਂ ਵੋਟਾਂ ਰਾਹੀਂ। ਜਿੰਨਾਂ ਚਿਰ ਇਹ ਵਿਚਾਰ ਅਮਲ ਵਿੱਚ ਰੂਪਾਂਤਰ ਨਹੀਂ ਹੁੰਦੇ, ਸਿਰਫ ਪ੍ਰਗਟਾਅ ਤੱਕ ਰਹਿੰਦੇ ਆ, ਕੋਈ ਜ਼ੁਰਮ ਨਹੀਂ। ਇਹ ਅਮਰੀਕੀ ਮਾਡਲ ਹੈ। ਅਮਰੀਕੀ ਸੰਵਿਧਾਨ ਦੀ ਪਹਿਲੀ ਸੋਧ, 'ਪ੍ਰਗਟਾਅ ਦੀ ਆਜਾਦੀ' ਦੇ ਹੱਕ ਨੂੰ ਯਕੀਨੀ ਬਣਾਉਂਦੀ ਹੈ। ਅਮਰੀਕਾ ਵਿੱਚ 'ਕੁਫਰ' ਦੇ ਨਾਂ 'ਤੇ ਕਦੇ ਕੋਈ ਕੇਸ ਦਰਜ ਨਹੀਂ ਹੋਇਆ। ਇਹੀ ਹਾਲ ਮਾਣਹਾਨੀ ਦੇ ਕੇਸਾਂ ਦਾ ਹੈ, ਸ਼ਾਇਦ ਹੀ ਕੋਈ ਕੇਸ ਸਿਰੇ ਲਗਿਆ ਹੋਵੇ। ਇਤਿਹਾਸਕ ਤੌਰ 'ਤੇ ਇਸਾਈ ਧਰਮ ਹੀ ਦੁਨੀਆਂ ਦਾ ਇੱਕੋ ਇੱਕ ਧਰਮ ਹੈ, ਜਿਸ ਵਿਚ ਅਧੀਨ ਇਸਾਈ ਲੇਖਕਾਂ ਨੇ ਆਪਣੀਆਂ ਲਿਖਤਾਂ ਵਿੱਚ ਅਤੇ ਵਿਦਵਾਨਾਂ ਨੇ ਪ੍ਰੋਟੈਸਟੈਂਟ ਲਹਿਰ ਦੇ ਰੂਪ ਵਿਚ ਆਪਣੇ ਹੀ ਧਰਮ ਦੀਆਂ ਰੂੜੀਆਂ ਨੂੰ ਰੂੰ ਵਾਗ ਪਿੰਞਿਆ। ਬਾਕੀ ਧਰਮਾਂ ਦੇ ਵਿਦਵਾਨਾਂ ਨੇ 'ਅੱਗ ਦਾ ਇਹ ਦਰਿਆ' ਹਾਲੇ ਤਰਨਾ ਹੈ। ਦੂਜਾ ਮਾਡਲ ਬਰਤਾਨੀਆ ਦਾ ਹੈ। ਇਸ ਅਧੀਨ 'ਪ੍ਰਗਟਾਅ ਦੀ ਆਜਾਦੀ' ਅਸੀਮ ਨਹੀਂ, ਇਸ ਉਪਰ ਕਈ ਰੋਕਾਂ ਹਨ। ਦੂਜੇ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਣ ਦੇ ਨਾਂ ਤੇ 'ਕੁਫ਼ਰ' ਦਾ ਦੋਸ਼ੀ ਪਾਇਆ ਜਾ ਸਕਦਾ ਹੈ। ਭਾਰਤ ਨੇ ਬਰਤਾਨਵੀ ਮਾਡਲ ਨੂੰ ਸਾਂਭ ਕੇ ਹੀ ਨਹੀਂ ਰੱਖਿਆ ਸਗੋਂ ਇਸ ਦੇ ਨਹੁੰ ਹੋਰ ਵੀ ਤਿੱਖੇ ਕੀਤੇ ਹਨ। ਹੁਣ ਕਿਸੇ ਵੀ ਵਿਦਵਾਨ, ਪੱਤਰਕਾਰ, ਸਿਆਸੀ ਕਾਰਕੁੰਨ ਨੂੰ ਸਰਕਾਰ-ਵਿਰੋਧੀ ਵਿਚਾਰਾਂ ਕਰਕੇ, ਫਸਾਇਆ ਜਾ ਸਕਦਾ ਹੈ। 'ਪ੍ਰਗਟਾਅ ਦੀ ਆਜਾਦੀ' ਦੀ ਕੋਈ ਧਾਰਾ ਜਾਂ ਅਦਾਲਤੀ ਦਖਲ ਉਸ ਦੀ ਮੱਦਦ ਲਈ ਨਹੀਂ ਬਹੁੜਦਾ। ਕਿਸੇ ਦੀ ਕਹੀ ਹੋਈ ਕੋਈ ਗੱਲ, ਕਦੋਂ 'ਕੁਫਰ' ਬਣ ਜਾਵੇ ਜਾਂ 'ਦੇਸ਼-ਧ੍ਰੋਹ', ਕੋਈ ਪਤਾ ਨਹੀਂ। ਇਹ ਬੜਾ ਟੇਢਾ ਮਸਲਾ ਹੈ। 'ਰੋਕ' ਦਾ ਤਾਰਕਿਕ ਆਧਾਰ ਕੀ ਹੋਵੇ, ਇਸ ਬਾਰੇ ਇੱਕ ਰਾਇ ਨਹੀਂ ਬਣਦੀ। ਨਾਂ ਹੀ ਅਦਾਲਤੀ ਫੈਸਲੇ ਇਕਸੁਰ ਹਨ, ਕਿ ਕਿਹੜੀ ਰੋਕ ਵਾਜਬ ਹੈ ਅਤੇ ਕਿਹੜੀ ਨਹੀਂ। ਲੈ ਦੇ ਕੇ, ਇਸ ਦਾ ਨਿਰਣਾ, ਸਮੇਂ ਦੀ ਸਰਕਾਰ ਨੇ ਕਰਨਾ ਹੈ। ਕਿਹੜੀ ਕਿਤਾਬ ਬੰਦ ਕਰਨੀ ਹੈ ਕਿਹੜੇ ਬੰਦੇ ਨੂੰ ਜੇਲ੍ਹ ਭੇਜਣਾ ਹੈ। ਸਰਕਾਰ ਦੀ ਵਿਆਖਿਆ ਕੀ ਹੋਊ, ਇਸ ਦਾ ਆਧਾਰ ਦੋਸ਼ੀ ਦੇ ਸਰਕਾਰਾਂ ਨਾਲ ਸੰਬੰਧਾਂ ਨੇ ਬਣਨਾ ਹੈ। ਕੁਲ ਮਿਲਾ ਕੇ, 'ਪ੍ਰਗਟਾਅ ਦੀ ਆਜਾਦੀ' ਉੱਪਰ ਰੋਕਾਂ ਨਾਲ ਸੰਵਾਦ ਅਤੇ ਵਾਦ-ਵਿਵਾਦ ਦਾ ਘੇਰਾ ਸੁੰਗੜ ਗਿਆ ਹੈ, ਜੋ ਮਾਨਸਿਕ ਵਿਕਾਸ ਅਤੇ ਵਿਗਿਆਨ ਸੋਚ ਦੇ ਵਿਕਾਸ ਲਈ ਘਾਤਕ ਹੈ। ਕਿਹੜੀ ਪਹੁੰਚ ਜਿਆਦਾ ਸਾਰਥਿਕ ਅਤੇ ਨਿਆਂਈ ਹੈ, ਜਿਸ ਬਾਰੇ ਭਰਵੇਂ ਬਹਿਸ ਮੁਹਾਬਸੇ ਦੀ ਅਣਸਰਦੀ ਲੋੜ ਹੈ, ਇਸ ਤੋਂ ਪਾਸਾ ਨਹੀਂ ਵੱਟਣਾ ਚਾਹੀਦਾ।

**ਕੁਲੀਨ ਵਰਗ** :

ਹਰ ਮੁਲਕ ਅਤੇ ਸਮਾਜ ਵਿੱਚ ਕੁਲੀਨ ਵਰਗ ਹੁੰਦਾ ਹੈ, ਜਿਸ ਦੀ ਕੁੱਲੀ, ਗੁੱਲੀ ਅਤੇ ਜੁੱਲੀ ਦਾ ਜੁਗਾੜ ਵਧੀਆ ਢੰਗ ਨਾਲ ਚਲਦਾ ਹੈ। ਉਸ ਨੂੰ ਪ੍ਰਬੰਧ ਦੀ ਅਨਿਆਂਕਾਰੀ ਨਾਲ ਕੋਈ ਫਰਕ ਨਹੀਂ ਪੈਂਦਾ। 'ਪ੍ਰਗਟਾਅ' ਦੀ ਆਜ਼ਾਦੀ ਦੇ ਹੱਕ ਦੀ ਵਰਤੋਂ ਅਤੇ ਦੁਰਵਰਤੋਂ ਵਿੱਚ ਕਿਸੇ ਵੀ ਮੁਲਕ ਦੇ ਬੜਬੋਲੇ ਕੁਲੀਨ ਵਰਗ (Elite) ਦਾ ਨੁਮਾਇਆ ਰੋਲ ਹੁੰਦਾ ਹੈ। ਇਸ ਵਿੱਚ ਪਿੱਛੇ ਖਿੱਚੂ ਪੜ੍ਹੇ ਲਿਖੇ, ਸਿਆਸੀ ਆਗੂ, ਮਾਹਿਰ, ਮੀਡੀਆ ਅਤੇ ਲਾਈਲੱਗਤਾ ਦਾ ਪੂਰਾ ਲਾਹਾ ਲੈਂਦੇ ਹਨ। ਦੁਨੀਆਂ ਭਰ ਵਿੱਚ, ਰੁਸ਼ਦੀ ਦੀ ਜਾਨ ਲੈਣ ਦੀ ਮੰਗ ਕਰਨ ਵਾਲੀ ਭੀੜ, ਆਮ ਲੋਕਾਂ ਦੀ ਭੀੜ ਸੀ। ਜਿੰਨ੍ਹਾਂ ਨੇ ਨਾ ਵਿਵਾਦਮਈ ਨਾਵਲ ਦੇਖਿਆ ਸੀ ਨਾ ਪੜ੍ਹਿਆ। ਇਸ ਤੋਂ ਪਤਾ ਲੱਗਦਾ ਹੈ, ਗਲਤ ਵਿਚਾਰਾਂ ਤੋਂ ਪ੍ਰੇਰਿਤ ਬੰਦੇ, ਬੰਦੇ ਘੱਟ, ਪੁਰਜਾ ਜਿਆਦਾ ਹੁੰਦੇ ਹਨ। ਸਮਾਜਸੇਵੀਆਂ ਲਈ ਕਾਰਜ ਇਹ ਨਿਕਲਦਾ ਹੈ ਕਿ **ਪੁਰਜੇ** ਨੂੰ **ਬੰਦੇ** ਹੋਣ ਦਾ ਅਹਿਸਾਸ ਕਿਵੇਂ ਕਰਾਇਆ ਜਾਵੇ? ਜੇ ਹਮਲਾਵਰ ਨੂੰ ਦੇਖੀਏ ਉਸ ਨੂੰ ਲੱਗਦੈ ਕਿ ਉਸ ਨੇ ਬੜਾ ਮਾਅਰਕਾ ਮਾਰਿਐ। ਪਰ ਜੇ ਮੀਡੀਆ ਨਾਲ ਹੋਈ ਉਸ ਦੀ ਗੱਲ ਸੁਣੀਏ ਤਾਂ ਪਤਾ ਲਗਦਾ ਹੈ ਉਸ ਨੂੰ ਵੀ ਨਾਵਲ ਦੇ ਸਿਰਫ ਦੋ ਹੀ ਸਫੇ ਪੜੇ ਸੀ। ਹੁਣ ਭਾਰਤ ਦੀ ਵੀ ਸੁਣ ਲਓ। ਸਦੀ ਪਹਿਲਾਂ, ਭਾਰਤ ਵਿੱਚ ਪੈਗੰਬਰ ਬਾਰੇ ਲਿਖੀ ਦੁਵਰਕੀ ਕਰਕੇ ਦੰਗਾ ਫਸਾਦ ਹੋਏ ਸਨ। ਕੁਫਰ ਬਾਰੇ ਕੋਈ ਕਾਨੂੰਨ ਨਾ ਹੋਣ ਕਰਕੇ, ਲੇਖਕ ਖਿਲਾਫ਼ ਕੋਈ ਕਾਰਵਾਈ ਤਾਂ ਨਾ ਹੋਈ, ਪਰ ਲੇਖਕ ਦਾ ਇਲਮਦੀਨ ਨਾਂ ਦੇ ਬੰਦੇ ਨੇ ਕਤਲ ਕਰ ਦਿੱਤਾ। ਇਸ ਘਟਨਾ ਉਪਰੰਤ ਅੰਗਰੇਜ਼ਾਂ ਨੇ ਈਲੀਟ ਦੀ ਸ਼ਹਿ ਨਾਲ 'ਕੁਫਰ' ਵਿਰੋਧੀ ਦਫਾ 295 ਏ ਬਣਾਇਆ, ਜੋ ਨਿਰਵਿਘਨ ਚਲ ਰਿਹਾ ਹੈ। ਕਾਤਲ ਦੀ ਪੈਰਵੀ ਮੁਹੰਮਦ ਅਲੀ ਜਿਨਾਹ ਨੇ ਕੀਤੀ ਅਤੇ ਇਕਬਾਲ ਨੇ ਮਰਸੀਆ ਲਿਖਿਆ। ਸੁਣਿਐ, ਲਾਹੌਰ ਵਿੱਚ ਕਾਤਲ ਦੀ ਸਮਾਧ ਹੈ, ਜਿਸ ਨੂੰ ਲੋਕਾਂ ਵੱਲੋਂ ਬੜੀ ਸ਼ਰਧਾ ਨਾਲ ਪੂਜਿਆ ਜਾਂਦਾ ਹੈ। ਵਿਚਾਰਾਂ ਦੇ ਵਿਰੋਧ ਕਰਕੇ ਹੀ ਗਾਂਧੀ, ਗੌਡਸੇ ਦੇ ਹੱਥੋਂ ਕਤਲ ਹੋਇਆ, ਜੋ ਇਕ ਧਿਰ ਲਈ ਮਹਾਨ 'ਦੇਸ਼-ਭਗਤ' ਹੈ। ਇੱਥੋਂ ਇੱਕ ਹੋਰ ਗਲ ਦਾ ਪਤਾ ਲਗਦਾ ਹੈ ਕਿ ਵਿਚਾਰਾਂ ਦੀ ਆਜਾਦੀ ਵਿੱਚ ਇਕੱਲੇ '**ਪ੍ਰਗਟਾਅ**' ਦਾ ਹੀ ਰੋਲ ਨਹੀਂ, ਵਿਚਾਰਾਂ ਨੂੰ '**ਗ੍ਰਹਿਣ**'

ਕਰਨ ਦਾ ਵੀ ਮਹੱਤਵ ਹੈ। ਵਿਅਕਤੀ ਵੱਲੋਂ ਉਹੀ ਕੁਝ ਵਿਅਕਤ ਉਹੀ ਕੁਝ ਹੋਣੈ, ਜੋ ਗ੍ਰਹਿਣ ਕੀਤਾ ਗਿਆ ਹੈ। ਜੇ ਲੋਕਾਂ ਨੂੰ, ਸਹੀ ਸਮੇਂ, ਸਹੀ ਅਗਵਾਈ ਨਹੀਂ ਮਿਲਦੀ, ਉਨ੍ਹਾਂ ਨੂੰ ਅਗਾਂਹਵਧੂ ਵਿਚਾਰਾ ਨਾਲ ਲੈਸ ਨਹੀਂ ਕੀਤਾ ਜਾਂਦਾ ਤਾਂ ਬੜਬੋਲੇ ਕੁਲੀਨ ਵਰਗ ਦੁਆਰਾ ਪ੍ਰੋਸੇ ਜਾਂਦੇ, ਗਲਤ ਵਿਚਾਰਾਂ ਰਾਹੀਂ ਭੋਲੇ ਲੋਕਾਂ ਦਾ ਵਰਗਲਾਏ ਜਾਣਾ ਤਹਿ ਹੈ।

**ਯੂ ਐਨ ਓ ਦਾ ਅਹਿਦ** :

**ਆਲੋਚਨਾਤਮਕ ਆਵਾਜ** : **ਮਤਾ ਨੰ. 11**

'ਅਸੀਂ ਅਹਿਦ ਕਰਦੇ ਹਾਂ ਕਿ ਧਾਰਮਿਕ ਮਸਲਿਆਂ ਅਤੇ ਆਸਥਾ ਬਾਰੇ, ਆਲੋਚਨਾਤਮਕ ਆਵਾਜ਼ਾਂ ਅਤੇ ਵਿਚਾਰਾਂ ਨੂੰ, ਭਾਵੇਂ ਉਹ ਕਿੰਨੀਆਂ ਵੀ ਅਪਮਾਨਜਨਕ ਜਾਂ ਗਲਤ ਹੋਣ, ਕਦੇ ਦਬਵਾਂਗੇ ਨਹੀਂ। ਅਸੀਂ ਰਾਜਾਂ ਨੂੰ ਜ਼ੋਰ ਦੇ ਕੇ ਕਹਾਂਗੇ ਕਿ ਉਹ ਕੁਫਰ ਜਾਂ ਧਾਰਮਿਕ ਭਾਵਨਾਵਾਂ ਨੂੰ ਠੇਸ ਵਾਲੇ ਕਾਨੂੰਨ ਰੱਦ ਕਰਨ ਕਿਉਂਕਿ ਅਜਿਹੇ ਕਾਨੂੰਨ, ਵਿਚਾਰਾਂ ਦੀ ਆਜਾਦੀ ਦਾ ਹੀ ਗਲਾ ਨਹੀਂ ਘੁੱਟਦੇ, ਉਹ ਧਾਰਮਿਕ ਮੁੱਦਿਆਂ ਬਾਰੇ ਸਾਰਥਿਕ ਸੰਵਾਦ ਅਤੇ ਬਹਿਸ ਨੂੰ ਵੀ ਰੋਕਦੇ ਹਨ।

**ਕਾਰਜ** :

ਯੂ ਐਨ ਓ ਦਾ ਮਤਾ ਸਰਕਾਰਾਂ ਕਦੋਂ ਲਾਗੂ ਕਰਨਗੀਆਂ, ਇਸ ਦੀ ਨਿਕਟ ਭਵਿੱਖ ਵਿੱਚ ਕੋਈ ਸੰਭਾਵਨਾ। ਉਂਝ ਵੀ ਇਹ ਸਿਰਫ ਕਾਨੂੰਨੀ ਮਸਲਾ ਨਹੀਂ। ਜਦੋਂ ਵੀ ਕੁਫ਼ਰ ਜਾਂ ਧਾਰਮਿਕ ਭਾਵਨਾਵਾਂ ਨੂੰ ਠੇਸ ਦਾ ਮਸਲਾ ਉਠਦਾ ਹੈ ਤਾਂ ਨਿਰਾਜ ਧਿਰ ਨੇ ਆਪ ਹੀ ਪੁਲਸ, ਜੱਜ ਬਣਨਾ ਹੈ ਅਤੇ ਕਿਸੇ ਦੀ ਜ਼ਿੰਦਗੀ ਦਾ ਫੈਸਲਾ ਕਰਨਾ ਹੈ। ਧਰਮ, ਨਸਲ, ਖਿੱਤੇ ਜਾਤ ਬਰਾਦਰੀਆਂ ਵਿੱਚ ਪਾਟੇ ਲੋਕਾਂ ਵਿੱਚ 'ਵਿਚਾਰਾਂ ਦੀ ਆਜਾਦੀ' ਦਾ ਮਸਲਾ ਸੁਆਸੀ, ਸਮਾਜਿਕ ਅਤੇ ਸੱਭਿਆਚਾਰ ਪੱਧਰ 'ਤੇ ਨਜਿਠਿਆ ਜਾਣਾ ਹੈ। ਫਿਰ ਵੀ ਆਪਣੇ ਪੱਧਰ 'ਤੇ, ਇਹੀ ਸੰਬੰਧੀ ਕੋਸ਼ਿਸ਼ਾਂ ਜਾਰੀ ਰਹਿਣੀਆਂ ਚਾਹੀਦੀਆਂ ਹਨ। ਜਿਵੇਂ :

– ਅਗਾਂਹਵਧੂ ਪਾਰਟੀਆਂ/ਜਥੇਬੰਦੀਆਂ ਵਿੱਚ 'ਕੁਫਰ' ਜਾਂ 'ਧਾਰਮਿਕ ਭਾਵਨਾਵਾਂ ਨੂੰ ਠੇਸ' ਸੰਬੰਧੀ ਆਮ ਰਾਇ ਬਣਾਉਣੀ ਅਤੇ ਅਜਿਹੇ ਕਾਨੂੰਨਾਂ ਨੂੰ ਰੱਦ ਕਰਨ ਦੇ ਕਾਰਜ ਨੂੰ ਸਿਆਸੀ ਅਤੇ ਚੋਣ ਪਰਚਾਰ ਦਾ ਹਿੱਸਾ ਬਣਾਉਣਾ।

– ਆਮ ਲੋਕਾਂ ਵਿੱਚ ਜਾਗਰਤੀ ਲਿਆਉਣ ਅਤੇ ਬੜਬੋੜੇ ਵਰਗ ਦੇ ਕੂੜ ਪ੍ਰਚਾਰ ਨੂੰ ਕਾਟ ਕਰਨ ਲਈ, ਰੈਸ਼ਨਲ ਅਤੇ ਵਿਗਿਆਨ ਨਜ਼ਰੀਏ ਦੇ ਪ੍ਰਚਾਰ ਸੰਚਾਰ ਦੀਆਂ ਕੋਸ਼ਿਸ਼ਾਂ ਨੂੰ ਹੋਰ ਤੇਜ ਕਰਨਾ। ਯੂਰਪ ਦੀ 'ਜਾਗਰਤੀ ਲਹਿਰ' ਵਰਗਾ ਕੋਈ ਦੇਸੀ ਰੂਪ ਚਿਤਵਣਾ ਤੇ ਚਲਾਉਣਾ।

– ਇਕੱਲੇ ਪ੍ਰਚਾਰ ਦੀ ਥਾਂ, ਲੋਕਾਂ ਵਿਚ ਸਹੀ ਵਿਚਾਰਾਂ ਨੂੰ ਲਿਜਾਣ ਲਈ ਵਿਚਾਰਾਂ ਦਾ ਅਦਾਨ ਪ੍ਰਦਾਨ ਕਰਨਾ। ਕਈ ਵਾਰ ਪ੍ਰਚਾਰ ਇੱਕ ਪਾਸੜ ਹੋ ਜਾਂਦਾ ਹੈ। ਲੋਕਾਂ ਨਾਲ ਆਮੋ ਸਾਹਮਣੇ ਗੱਲ ਕਰਨੀ, ਉਨ੍ਹਾਂ ਦੇ ਮਨਾਂ ਵਿੱਚ ਪਏ ਸੁਆਲਾਂ ਨੂੰ ਜਾਨਣਾ। ਸਿਰਫ ਸਰੋਤੇ ਬਣਨ ਦੀ ਥਾਂ, ਉਨ੍ਹਾਂ ਨੂੰ ਸੋਚਵਾਨ ਬਣਨ ਲਈ ਪ੍ਰੇਰਿਤ ਤੇ ਸਿਖਿਅਤ ਕਰਨਾ।

– ਸਹੀ ਵਿਚਾਰਾਂ ਦੇ ਵਿਸਥਾਰ ਨਾਲ, ਗਲਤ ਵਿਚਾਰਾਂ ਦੇ ਸੁੰਗੜਨਾ ਹੈ। ਅਤੇ ਸਹੀ ਵਿਚਾਰਾਂ ਦੀ ਅਣਹੋਂਦ ਵਿੱਚ, ਗਲਤ ਵਿਚਾਰਾਂ ਨੇ ਫੈਲਣਾ ਹੈ।

gondarasa@yahoo.com

---

**ਪੰਨਾ 37 ਦਾ ਬਾਕੀ** ... ਕੀ ਰਾਜਨੀਤੀ ਅਤੇ ਜਨਤਕ ਜੀਵਨ ਉਨ੍ਹਾਂ ਲਈ ਸੁਰੱਖਿਅਤ ਵਾਤਾਵਰਣ ਹਨ।

ਸਟਰਜਨ ਨੇ ਦੁਰਵਿਵਹਾਰ 'ਤੇ ਹੇਲੇਨਾ ਕੈਨੇਡੀ ਦੇ ਕਾਰਜ ਸਮੂਹ ਦੁਆਰਾ ਕੀਤੀਆਂ ਸਿਫਾਰਸ਼ਾਂ ਦਾ ਵੀ ਸਿਧਾਂਤਕ ਤੌਰ 'ਤੇ ਸਵਾਗਤ ਕੀਤਾ, ਇਹ ਕਹਿੰਦੇ ਹੋਏ ਕਿ ਉਸਦੀ ਸਰਕਾਰ ਜਿੰਨੀ ਜਲਦੀ ਹੋ ਸਕੇ ਰਸਮੀ ਤੌਰ 'ਤੇ ਜਵਾਬ ਦੇਵੇਗੀ।

ਉਸਨੇ ਅੱਗੇ ਕਿਹਾ: "ਇਹ ਰਿਪੋਰਟ ਔਰਤਾਂ ਲਈ ਰੋਜਾਨਾ ਜੀਵਨ ਦੀਆਂ ਅਸਲੀਅਤਾਂ ਨੂੰ ਸ਼ਕਤੀਸਾਲੀ ਆਵਾਜ ਦਿੰਦੀ ਹੈ।" ਇਹ ਮਾਨਤਾ ਦਿੰਦੀ ਹੈ ਕਿ ਦੁਰਵਿਹਾਰ ਇੱਕ ਸਧਾਰਨ ਵਰਤਾਰਾ ਹੈ ਅਤੇ ਇਹ ਹਰ ਇੱਕ ਦਿਨ ਔਰਤਾਂ ਦੇ ਜੀਵਨ ਨੂੰ ਉਜਾੜਦਾ ਹੈ।"

**Scotland Correspondent: Libby Brooks**

**ਰਾਹੀਂ: ਭਗਵੰਤ ਇੰਗਲੈਂਡ**

**ਅਨੁਵਾਦ: ਹਰਿੰਦਰ ਲਾਲੀ**

# 1947 ਦੇ ਫਿਰਕੂ ਜਨੂੰਨ ਖਿਲਾਫ਼ ਕਮਿਊਨਿਸਟ ਕੁਰਬਾਨੀਆਂ

**ਵਿਸ਼ਵ ਭਾਰਤੀ**

ਕਮਿਊਨਿਸਟ ਆਗੂ ਤੇਜਾ ਸਿੰਘ ਸੁਤੰਤਰ ਰੂਪੋਸ਼ ਗੁਰੀਲਾ ਜ਼ਿੰਦਗੀ ਜਿਉਂਦਿਆਂ ਭੇਸ ਬਦਲਣ ਦੇ ਮਾਹਿਰ ਸਨ। ਉਹ ਕਦੇ ਦੁਕਾਨਦਾਰ ਤੇ ਕਦੇ ਰਾਜ ਮਿਸਤਰੀ ਬਣ ਜਾਂਦੇ। 'ਫਕੀਰ' ਦਾ ਭੇਸ ਤਾਂ ਉਹ ਏਨੀ ਮੁਹਾਰਤ ਨਾਲ ਧਾਰਦੇ ਕਿ ਉਹਨਾਂ ਦੇ ਸਾਥੀ ਵੀ ਉਹਨਾਂ ਨੂੰ ਪਛਾਣ ਨਾ ਪਾਉਂਦੇ। ਇੱਕ ਅਜਿਹਾ ਆਦਮੀ ਸੀ, ਜੋ ਉਹਨਾਂ ਨੂੰ ਆਸਾਨੀ ਨਾਲ ਪਛਾਣ ਲੈਂਦਾ ਸੀ। ਉਹ ਜਲ੍ਹਿਆਂਵਾਲਾ ਬਾਗ਼ ਦਾ ਨਾਇਕ ਡਾ. ਸੈਫੂਦੀਨ ਕਿਚਲੂ ਸੀ। ਇੱਕ ਵਾਰ ਉਹਨਾਂ ਨੂੰ ਕਿਸੇ ਨੇ ਤਾਅਨਾ ਮਾਰਿਆ "ਤੂੰ ਹਮੇਸ਼ਾ ਉਹਨਾਂ ਨੂੰ ਕਿਵੇਂ ਪਛਾਣ ਲੈਨੇ ?"



ਗ਼ਦਰੀ ਬਾਬਾ ਸੋਹਣ ਸਿੰਘ ਭਕਨਾ | ਕਾਮਰੇਡ ਤੇਜਾ ਸਿੰਘ ਸੁਤੰਤਰ | ਸ਼ਹੀਦ ਗਹਿਲ ਸਿੰਘ ਛੱਜਲਵੱਡੀ

ਡਾ. ਕਿਚਲੂ ਨੇ ਜਵਾਬ ਦਿੱਤਾ, "ਉਹਨਾਂ ਨੇ ਮੇਰੀ ਜ਼ਿੰਦਗੀ ਬਚਾਈ ਅਤੇ ਭਲਾਂ ਅਜਿਹੇ ਵਿਅਕਤੀ ਨੂੰ ਪਛਾਨਣ ਵਿੱਚ ਵੀ ਕੋਈ ਟਪਲਾ ਖਾ ਸਕਦਾ, ਚਾਹੇ ਉਹ ਕਿਸੇ ਭੇਸ ਵਿਚ ਆਵੇ।"

> ਜਦੋਂ ਹਿੰਦੂ, ਮੁਸਲਮਾਨ ਤੇ ਸਿੱਖਾਂ ਨੂੰ ਫਿਰਕੂ ਜਨੂੰਨੀਆਂ ਤੋਂ ਬਚਾਉਂਦੇ ਹੋਏ ਭਾਰਤ ਤੇ ਪਾਕਿ ਦੇ ਕਮਿਊਨਿਸਟ ਆਗੂਆਂ ਨੇ ਆਪਣੀਆਂ ਜਾਨਾਂ ਦਿੱਤੀਆਂ ਵਾਰ.....

ਜਦੋਂ ਰੈੱਡਕਲਿਫ ਲਾਈਨ (ਸੀਮਾ ਰੇਖਾ, ਜੋ ਭਾਰਤ ਨੂੰ ਪਾਕਿਸਤਾਨ ਤੋਂ ਵੱਖ ਕਰਦੀ ਹੈ) ਦੇ ਦੋਵੇਂ ਪਾਸੇ ਕਾਤਲ ਭੀੜਾਂ ਖੁੱਲ੍ਹੀਆਂ ਦੌੜ ਰਹੀਆਂ ਸਨ ਤਾਂ ਪੰਜਾਬੀ ਕਮਿਊਨਿਸਟਾਂ ਨੇ ਆਪਣੀ ਜਾਨ ਦੀ ਬਾਜ਼ੀ ਲਾ ਕੇ ਉਨ੍ਹਾਂ ਦਾ ਰਾਹ ਰੋਕਣ ਦੀ ਕੋਸ਼ਿਸ਼ ਕੀਤੀ।

ਡਾ. ਕਿਚਲੂ ਤੋਂ ਲੈ ਕੇ ਲੁਧਿਆਣਾ ਦੇ ਕਾਂਗਰਸੀ ਆਗੂ ਅਬਦੁਲ ਗ਼ਨੀ ਧਰ ਤੱਕ, ਉਨ੍ਹਾਂ ਨੇ ਫਿਰਕੂ ਜਨੂੰਨੀਆਂ ਹੱਥੋਂ ਹਜ਼ਾਰਾਂ ਜਾਨਾਂ ਬਚਾਈਆਂ। ਜੇਕਰ ਗ਼ਦਰ ਪਾਰਟੀ ਦੇ ਆਗੂ ਬਾਬਾ ਸੋਹਣ ਸਿੰਘ ਭਕਨਾ ਨੇ ਅੰਮ੍ਰਿਤਸਰ ਵਿੱਚ ਸ਼ਰਨਾਰਥੀਆਂ ਲਈ ਲੰਗਰ ਲਾਇਆ ਤਾਂ ਤੇਜਾ ਸਿੰਘ ਸੁਤੰਤਰ ਨੇ ਮੁਸਲਮਾਨਾਂ ਨੂੰ ਬਚਾਉਣ ਲਈ ਹਥਿਆਰਬੰਦ ਹੋ ਕੇ ਵਿਰੋਧ ਕੀਤਾ। ਹਰਕਿਸ਼ਨ ਸਿੰਘ ਸੁਰਜੀਤ ਦਾ ਪਿੰਡ ਪਿੰਡ ਸ਼ਾਂਤੀ ਕਮੇਟੀਆਂ ਬਣਾਉਣ ਵਿੱਚ ਅਹਿਮ ਯੋਗਦਾਨ ਰਿਹਾ।

ਦੋਵਾਂ ਪਾਸਿਆਂ ਤੋਂ ਹੋਰ ਵੀ ਬਹੁਤ ਸਾਰੇ ਪ੍ਰਮੁੱਖ ਕਮਿਊਨਿਸਟ ਆਗੂ ਸਨ, ਜਿਨ੍ਹਾਂ ਨੇ ਆਪਣੀ ਭੂਮਿਕਾ ਨਿਭਾਈ। ਗਹਿਲ ਸਿੰਘ ਛੱਜਲਵੱਡੀ ਉਨ੍ਹਾਂ ਵਿੱਚੋਂ ਇੱਕ ਸਨ। ਮੁਸਲਮਾਨਾਂ ਨੂੰ ਬਚਾਉਣ ਲਈ ਉਹਨਾਂ ਨੂੰ ਅੰਮ੍ਰਿਤਸਰ ਵਿੱਚ ਅਕਾਲ ਸੈਨਾ ਨੇ ਮਾਰ ਮੁਕਾਇਆ ਸੀ। ਸਾਈ ਉਮਰਦੀਨ ਦਾ ਲਾਇਲਪੁਰ ਵਿੱਚ ਸਿੱਖਾਂ-ਹਿੰਦੂਆਂ ਦੀ ਰੱਖਿਆ ਕਰਦੇ ਹੋਏ ਮੁਸਲਮਾਨ ਦੰਗਾਈਆਂ ਵੱਲੋਂ ਕਤਲ ਕਰ ਦਿੱਤਾ ਗਿਆ ਸੀ।

ਮੇਘ ਸਿੰਘ ਅਤੇ ਸੂਬਾ ਸਿੰਘ ਕੋਟ ਧਰਮ ਚੰਦ ਵੀ ਦੰਗਾਈਆਂ ਨਾਲ ਮੱਥਾ ਲਾਉਂਦਿਆਂ ਮਾਰੇ ਗਏ। ਪੀੜ੍ਹੀ ਦਰ ਪੀੜ੍ਹੀ ਡਾ. ਕਿਚਲੂ ਦੀ ਕਹਾਣੀ ਪੰਜਾਬ ਦੀ ਲੋਕਧਾਰਾ ਦਾ ਹਿੱਸਾ ਬਣ ਗਈ। ਇਹ ਵੰਡ ਤੋਂ ਕੁੱਝ ਮਹੀਨਿਆਂ ਬਾਅਦ ਦੀ ਗੱਲ ਹੈ, ਜਦੋਂ ਦੰਗਾਕਾਰੀ ਹਿੰਦੂ-ਮੁਸਲਿਮ ਏਕਤਾ ਦੇ ਪ੍ਰਤੀਕ ਕਿਚਲੂ ਨੂੰ ਮਾਰਨ 'ਤੇ ਤੁਲੇ ਹੋਏ ਸਨ। ਉਨ੍ਹਾਂ ਨੇ ਉਸ ਨੂੰ ਨਿਸ਼ਾਨਾ ਬਣਾਇਆ ਅਤੇ ਅੰਮ੍ਰਿਤਸਰ ਦੇ ਕੋਰਟ ਰੋਡ ਸਥਿਤ ਉਸ ਦੇ ਘਰ ਨੂੰ ਘੇਰ ਲਿਆ। ਉਨ੍ਹਾਂ ਪਲਾਂ ਦੀ ਆਪਣੀ ਯਾਦ ਨੂੰ ਕਮਿਊਨਿਸਟ ਆਗੂ ਇੰਦਰ ਸਿੰਘ ਮੁਰਾਰੀ ਨੇ ਇੱਕ ਦਸਤਾਵੇਜ ਦੇ ਰੂਪ ਵਿੱਚ ਸਾਂਭਿਆ ਹੈ।

ਮੁਰਾਰੀ ਨੇ ਲਿਖਿਆ ਹੈ ਕਿ: ਕਿਚਲੂ ਨੂੰ ਲੈ ਕੇ ਸੁਤੰਤਰ ਚਿੰਤਤ ਸੀ । ਇਹ ਇੱਕ ਆਦਮੀ ਦੀ ਜਾਨ ਬਚਾਉਣ ਦਾ ਮਾਮਲਾ ਨਹੀਂ ਸੀ। ਅਸੀਂ 40 ਜਣੇ ਸਾਂ, ਸਾਰੇ ਹਥਿਆਰਬੰਦ ਸਾਂ, ਜੋ ਕਿਚਲੂ ਦੇ ਘਰ ਦੇ ਆਲੇ-ਦੁਆਲੇ ਦਿਨ ਰਾਤ ਪਹਿਰਾ ਦਿੰਦੇ ਸੀ। ਇੱਕ ਮਹੀਨਾ ਇਸੇ ਤਰ੍ਹਾਂ ਚੱਲਦਾ ਰਿਹਾ। ਫਿਰ ਇਕ ਦਿਨ ਅਸੀਂ ਉਸ ਨੂੰ ਦਿੱਲੀ ਲੈ ਗਏ ਅਤੇ ਕਿਚਲੂ ਆਖਰੀ ਸਾਹ ਤੱਕ ਸੁਤੰਤਰ ਦਾ ਰਿਣੀ ਰਿਹਾ।

ਸੂਬੇ ਦੇ ਹੋਰ ਹਿੱਸਿਆਂ ਵਿੱਚ ਵੀ ਹਾਲਤ ਵੱਖਰੇ ਨਹੀਂ ਸਨ। ਲਗਪਗ ਤਿੰਨ ਦਹਾਕੇ ਪਹਿਲਾਂ, ਕਮਿਊਨਿਸਟ ਆਗੂ ਹਰਕਿਸ਼ਨ ਸਿੰਘ ਸੁਰਜੀਤ ਸਿੰਘ ਨੇ ਬ੍ਰਿਟਿਸ਼ ਪੱਤਰਕਾਰ ਐਂਡਰਿਊ ਵ੍ਹਾਈਟਹੈੱਡ ਨੂੰ ਦਿੱਤੀ ਇੱਕ ਇੰਟਰਵਿਊ ਵਿੱਚ ਉਨ੍ਹਾਂ ਦਿਨਾਂ ਨੂੰ ਯਾਦ ਕੀਤਾ ਹੈ, "...ਧਰਮ ਨਿਰਪੱਖਤਾ ਆਪਣੇ ਆਧਾਰ 'ਤੇ ਦਸਤਕ ਦੇ ਚੁੱਕੀ ਸੀ। ਸਿਰਫ਼ ਅਸੀਂ ਕਮਿਊਨਿਸਟ ਘੱਟ ਗਿਣਤੀਆਂ ਦੀ ਰੱਖਿਆ ਲਈ ਦੋਵੇਂ ਪਾਸੇ ਮੌਜੂਦ ਸੀ। ਮੈਂ ਆਪਣੀ ਜਾਨ ਜੋਖ਼ਮ ਵਿੱਚ ਪਾ ਕੇ ਹਰ ਥਾਂ ਘੱਟ ਗਿਣਤੀਆਂ

ਨੂੰ ਬਚਾਉਣ ਲਈ ਜਲੰਧਰ ਵਿੱਚ ਘੁੰਮ ਰਿਹਾ ਸੀ। ਕਰੀਬ 200 ਮੁਸਲਮਾਨਾਂ ਨੂੰ ਜਲੰਧਰ ਜ਼ਿਲ੍ਹੇ ਦੇ ਪਿੰਡ ਬੁੰਡਾਲਾ ਵਿੱਚ ਸਾਡੇ ਘਰ ਲਿਆਂਦਾ ਗਿਆ ਅਤੇ ਇੱਕ ਮਹੀਨੇ ਲਈ ਪਨਾਹ ਦਿੱਤੀ ਗਈ ਅਤੇ ਮੈਂ ਉਨ੍ਹਾਂਨੂੰ ਸਹੀ ਸਲਾਮਤ ਲਾਇਲਪੁਰ ਭੇਜ ਦਿੱਤਾ।

ਵੰਡ ’ਤੇ ਪੰਜਾਬੀ ਕਵਿਤਾਵਾਂ ਦਾ ਸੰਗ੍ਰਿਹ ਸੰਪਾਦਿਤ ਕਰਨ ਵਾਲੇ ਲੰਡਨ ਸਥਿਤ ਪੰਜਾਬੀ ਕਵੀ ਅਮਰਜੀਤ ਸਿੰਘ ਚੰਦਨ ਦਾ ਕਹਿਣਾ ਹੈ : “ਪੰਜਾਬੀ ਕਮਿਊਨਿਸਟਾਂ ਨੇ 1947 ਦੀ ਵੱਡੀ ਉਥਲ-ਪੁਥਲ ਦੌਰਾਨ ਪੂਰਬੀ ਪੰਜਾਬ ਵਿੱਚ ਹਜ਼ਾਰਾਂ ਮੁਸਲਮਾਨ ਮਰਦਾਂ, ਔਰਤਾਂ ਅਤੇ ਬੱਚਿਆਂ ਦੀਆਂ ਜਾਨਾਂ ਬਚਾ ਕੇ ਮਿਸਾਲੀ ‘ਨਾਨਕਪੰਥੀ’ ਭੂਮਿਕਾ ਨਿਭਾਈ। ”

ਉਨ੍ਹਾਂ ਦਾ ਕਹਿਣਾ ਹੈ, “ਉਨ੍ਹਾਂ ਨੇ ਸਾਰੇ ਪਾਸੇ ਸ਼ਾਂਤੀ ਕਮੇਟੀਆਂ ਬਣਾਈਆਂ ਸਨ। ਉਨ੍ਹਾਂ ਬੇਸਹਾਰਾ ਮੁਸਲਮਾਨਾਂ ਨੂੰ ਪਨਾਹ, ਭੋਜਨ ਦਿੱਤਾ ਅਤੇ ਨਵੀਂ ਉੱਕਰੀ ਕੌਮਾਂਤਰੀ ਸਰਹੱਦ ਦੇ ਦੂਜੇ ਪਾਸੇ ਸੁਰੱਖਿਆਤ ਢੰਗ ਨਾਲ ਪਰਵਾਸ ਕਰਨ ਵਿੱਚ ਮਦਦ ਕੀਤੀ। ਅੰਮ੍ਰਿਤਸਰ ਵਿੱਚ ਹਿੰਦੂ-ਸਿੱਖ ਦੰਗਾਈਆਂ ਤੋਂ ਡਾ. ਕਿਚਲੂ ਦੀ ਜਾਨ ਬਚਾਉਣਾ ਕਾਮਰੇਡ ਸੁਤੰਤਰ ਦੇ ਬਹੁਤ ਸਾਰੇ ਨੇਕ ਕੰਮਾਂ ਵਿੱਚੋਂ ਇੱਕ ਸੀ। ਉਨ੍ਹਾਂ ਦੇ ਸਨਮਾਨ ਵਿੱਚ, ਅਸੀਂ ਰਹਿੰਦੇ ਹਾਂ।”

**ਧੀ ਯਾਦ ਕਰਦੀ ਹੈ:**

“ਅੰਮ੍ਰਿਤਸਰ ਰਹਿੰਦੀ ਗਹਿਲ ਸਿੰਘ ਦੀ ਰਿਟਾਇਰ ਅਧਿਆਪਕਾ ਧੀ ਇਕਬਾਲ ਕੌਰ ਯਾਦ ਕਰਦੀ ਹੈ ਕਿ ਜਦੋਂ ਉਸਦੇ ਪਿਤਾ ਦੀ ਹੱਤਿਆ ਕੀਤੀ ਗਈ ਸੀ ਤਾਂ ਉਹ ਅੱਠ ਸਾਲਾਂ ਦੀ ਸੀ।”

ਉਹ ਕਹਿੰਦੀ ਹੈ ਕਿ ਮੈਨੂੰ ਯਾਦ ਹੈ ਕਿ ਮੇਰੀ ਮਾਂ ਨੇ ਉਨ੍ਹਾਂ (ਮੁਸਲਮਾਨਾਂ) ਲਈ ਖਾਣਾ ਤਿਆਰ ਕੀਤਾ ਅਤੇ ਉਨ੍ਹਾਂ ਨੂੰ ਚਾਦਰਾਂ ਦਿੱਤੀਆਂ। ਮੇਰੇ ਪਿਤਾ ਜੀ ਸਾਡੇ ਪਿੰਡ ਦੇ ਮੁਸਲਮਾਨਾਂ ਨੂੰ ਨੇੜੇ ਦੇ ਕੈਂਪ ਵਿੱਚ ਲੈ ਗਏ। ਅੰਮ੍ਰਿਤਸਰ ਜ਼ਿਲ੍ਹੇ ਵਿੱਚ ਮੁਸਲਮਾਨਾਂ ਦੇ ਕਤਲੇਆਮ ਪਿੱਛੋਂ ਕੁੱਝ ਅਕਾਲ ਸੈਨਾ ਦੇ ਆਗੂ ਇਸ ਕਾਰਵਾਈ ਤੋਂ ਨਾਰਾਜ ਹੋ ਗਏ। ਇੱਕ ਸ਼ਾਮ, ਮੇਰੇ ਪਿਤਾ ਜੀ ਕਮਿਊਨਿਸਟ ਪਾਰਟੀ ਦੇ ਦਫ਼ਤਰ ਤੋਂ ਸਾਈਕਲ ’ਤੇ ਘਰ ਵਾਪਸ ਆ ਰਹੇ ਸਨ ਜਦੋਂ ਉਨ੍ਹਾਂ ਨੂੰ ਇੱਕ ਜੀਪ ਵਿੱਚ ਅਗਵਾ ਕਰ ਲਿਆ ਗਿਆ। ਉਹਨਾਂ ’ਤੇ ਤਸ਼ੱਦਦ ਕੀਤਾ ਗਿਆ, ਉਹਨਾਂ ਦੇ ਵਾਲ ਕੱਟੇ ਗਏ ਅਤੇ ਸਰੀਰ ਦੇ ਟੁਕੜੇ ਕਰ ਦਿੱਤੇ ਗਏ। ਦੱਸਿਆ ਜਾ ਰਿਹਾ ਹੈ ਕਿ ਲਾਸ਼ ਨੂੰ ਬਲਦੀ ਭੱਠੀ ਵਿੱਚ ਸੁੱਟ ਦਿਤਾ ਗਿਆ ਸੀ।’

**ਮੁਸਲਮਾਨਾਂ ਨੂੰ ਬਚਾਉਣ ਲਈ ਕਾਮਰੇਡ ਗਹਿਲ ਸਿੰਘ ਛੱਜਲਵੱਡੀ ਨੇ ਵਾਰੀ ਜਾਨ:**

ਸਿੱਖ, ਹਿੰਦੂ ਤੇ ਮੁਸਲਿਮ ਪਿਛੋਕੜ ਵਾਲੇ ਪੰਜਾਬੀ ਕਮਿਊਨਿਸਟ ਪਿੰਡ ਪੱਧਰ ਦੀਆਂ ਸ਼ਾਂਤੀ ਕਮੇਟੀਆਂ ਵਿੱਚ ਸ਼ਾਮਲ ਹੋ ਕੇ ਨਿਰਦੋਸ਼ ਲੋਕਾਂ ਦੀਆਂ ਜਾਨਾਂ ਬਚਾਉਣ ਲਈ ਯਤਨਸ਼ੀਲ ਸਨ। ਕਾਮਰੇਡ ਗਹਿਲ ਸਿੰਘ ਛੱਜਲਵੱਡੀ ਉਨ੍ਹਾਂ ਵਿੱਚੋਂ ਇਕ ਸਨ। ਮੁਸਲਮਾਨਾਂ ਨੂੰ ਬਚਾਉਣ ਲਈ ਉਸ ਨੂੰ ਅੰਮ੍ਰਿਤਸਰ ਵਿੱਚ ਅਕਾਲ ਸੈਨਾ ਨੇ ਮਾਰ ਦਿੱਤਾ ਸੀ।

**ਤੇਜਾ ਸਿੰਘ ਸੁਤੰਤਰ**

ਇੱਕ ਕਮਿਊਨਿਸਟ ਕ੍ਰਾਂਤੀਕਾਰੀ ਜਿਸਨੇ ਪੈਪਸੂ ਮੁਜ਼ਾਰਾ ਅੰਦੋਲਨ ਦੌਰਾਨ ਆਜ਼ਾਦੀ ਅਤੇ ਪੰਜਾਬ ਦੀ ਕਿਸਾਨੀ ਨੂੰ ਜਾਗੀਰਦਾਰਾਂ ਦੇ ਚੁੰਗਲ ਤੋਂ ਮੁਕਤ ਕਰਵਾਉਣ ਲਈ ਲੜਾਈ ਲੜੀ। ਉਹ ਸੰਗਰੂਰ ਤੋਂ ਪੰਜਵੀਂ ਲੋਕ ਸਭਾ ਦੇ ਮੈਂਬਰ ਅਤੇ 1937 ਤੋਂ 1945 ਤੱਕ ਪੰਜਾਬ ਵਿਧਾਨ ਸਭਾ ਦੇ ਮੈਂਬਰ ਵੀ ਰਹੇ।

---

**ਖ਼ੌਫ਼ਜ਼ਦਾ ਹੈ ਹੁਕਮਰਾਨ**

ਕਿੰਨਾ ਖ਼ੌਫ਼ਜ਼ਦਾ ਹੈ ਹੁਕਮਰਾਨ
ਪਾਟੇ ਸਿਰਾਂ ਤੇ ਟੁੱਟੀਆਂ ਬਾਹਾਂ ਤੋਂ
ਉਹ ਜਾਣਦੈ ਕਿ
ਜਦ ਵੀ ਸਿਰ ਆਪਸ ਚ ਜੁੜੇ ਨੇ
ਬਾਹਾਂ ਹਵਾ ਚ ਉਛਲੀਆਂ ਨੇ
ਸਿੰਘਾਸਨ ਡੋਲੇ ਨੇ
ਇਤਿਹਾਸ ਬਦਲੇ ਨੇ
ਉਹ ਵਿਚਾਰ ਨੂੰ
ਕਤਲ ਕਰ ਦੇਣਾ ਚਾਹੁੰਦਾ ਹੈ
ਹਥਿਆਰਬੰਦ ਦਸਤਿਆਂ, ਜਲ ਤੋਪਾਂ
ਤੇ ਭਾੜੇ ਦੇ ਟੱਟੂਆਂ ਨਾਲ
ਉਹ ਪਾੜ ਦੇਣਾ ਚਾਹੁੰਦਾ ਹੈ
ਉਹ ਸਾਰੇ ਸਿਰ
ਜਿਸ ਚ ਬਗਾਵਤੀ ਵਿਚਾਰ ਪਲਦੇ ਨੇ
ਉਹ ਵਹਾ ਦੇਣਾ ਚਾਹੁੰਦਾ ਹੈ ਉਹ ਖ਼ੂਨ
ਜੋ ਖੌਲਦਾ ਹੈ
ਪਰ ਹੁਕਮਰਾਨ ਅਕਸਰ ਭੁੱਲ ਜਾਂਦੈ
ਜਦ ਵੀ ਖ਼ੂਨ ਬਹਿੰਦਾ ਹੈ
ਸੰਘਰਸ਼ ਪਿੱਛੇ ਨਹੀਂ
ਤਬਦੀਲੀ ਤੱਕ ਜਾਂਦੈ।
ਉਹ ਏਹ ਵੀ ਭੁੱਲ ਜਾਂਦੈ
ਵਿਚਾਰ ਮਰਦਾ ਨਹੀਂ ਫੈਲਦਾ ਹੈ
ਉਹ ਪਾਸ਼ ਦੀ ਕਵਿਤਾ ਵਰਗਾ ਹੈ
ਜੋ ਹਰ ਥਾਂ ਉਗ ਆਉਂਦੈ
ਹਰ ਕੀਤੇ ਉਪਰ।



**- ਹਰਭਗਵਾਨ ਭੀਖੀ**



# ਪ੍ਰਤੀਕਰਮ

ਸੰਪਾਦਕ 'ਤਰਕਸ਼ੀਲ'
ਮੁੱਖ ਦਫ਼ਤਰ,
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)
ਤਰਕਸ਼ੀਲ ਭਵਨ, ਬਰਨਾਲਾ -148101 (ਪੰਜਾਬ)
email : tarkshiloffice@gmail.com




### ਜੀਨ ਦੇ ਯੋਗਦਾਨ ਬਾਰੇ

ਕਿਸੇ ਮਨੁੱਖ ਦੇ ਗੁਣਾਂ/ਔਗੁਣਾਂ ਵਿੱਚ ਕਿੰਨਾ ਰੋਲ ਉਸ ਨੂੰ ਵਿਰਸੇ ਵਿੱਚ ਮਿਲੇ ਜੀਨਜ਼ ਦਾ ਹੁੰਦਾ ਹੈ ਅਤੇ ਕਿੰਨਾ ਉਸ ਨੂੰ ਮਿਲੇ ਵਾਤਾਵਰਣ ਦਾ? ਇਹ ਸਵਾਲ ਵੱਡੀ ਬਹਿਸ ਦਾ ਵਿਸ਼ਾ ਰਿਹਾ ਹੈ। ਇੱਕ ਦੌਰ ਵਿੱਚ ਇਸ ਸਵਾਲ ਉੱਤੇ ਬਿਲਕੁਲ ਉਲਟ ਵਿਚਾਰਾਂ ਵਾਲੀਆਂ ਦੋ ਧਿਰਾਂ ਬਣ ਕੇ ਬਹਿਸ ਹੁੰਦੀ ਸੀ- ਇੱਕ ਧਿਰ ਇਸ ਲਈ ਪੂਰੀ ਤਰ੍ਹਾਂ ਵਿਰਸੇ ਵਿੱਚ ਮਿਲੇ ਜੀਨਜ਼ ਨੂੰ ਜਿੰਮੇਂਵਾਰ ਸਮਝਦੀ ਸੀ ਅਤੇ ਦੂਸਰੀ ਧਿਰ ਪੂਰੀ ਤਰ੍ਹਾਂ ਵਾਤਾਵਰਣ ਨੂੰ। ਪਰ ਜਿਵੇਂ ਜਿਵੇਂ ਮਨੁੱਖ ਦੀ ਵਿਗਿਆਨਕ ਸੂਝ ਨਿਖਰਦੀ ਗਈ, ਇਨ੍ਹਾਂ ਦੋਹਾਂ ਦੇ ਅਸਰ ਬਾਰੇ ਸੰਤੁਲਿਤ ਸਮਝ ਬਣਨ ਲੱਗੀ। ਹੁਣ ਇਸ ਗੱਲ ਉੱਤੇ ਤਾਂ ਸਹਿਮਤੀ ਹੈ ਕਿ ਮਨੁੱਖ ਦੀ ਸ਼ਖ਼ਸੀਅਤ ਵਿੱਚ ਦੋਹਾਂ ਫੈਕਟਰਾਂ ਦਾ ਰੋਲ ਹੁੰਦਾ ਹੈ ਪਰ ਜੀਨਜ਼ ਦਾ ਕਿੰਨਾ ਅਤੇ ਵਾਤਾਵਰਣ ਦਾ ਕਿੰਨਾ ਇਸ ਬਾਰੇ ਵਿਚਾਰ ਚਰਚਾ ਅਤੇ ਖੋਜ ਪੜਤਾਲ ਚਲਦੀ ਰਹਿੰਦੀ ਹੈ।

ਇਸ ਪ੍ਰਸੰਗ ਵਿੱਚ 'ਤਰਕਸ਼ੀਲ' ਦੇ ਜੁਲਾਈ-ਅਗਸਤ ਅੰਕ ਵਿੱਚ ਯੋਧਾ ਸਿੰਘ ਦਾ ਲੇਖ ਮਹੱਤਵਪੂਰਨ ਮੁੱਦੇ ਉਠਾਉਂਦਾ ਹੈ। ਲੇਖਕ ਮੋਟੇ ਤੌਰ 'ਤੇ ਤਾਂ ਇਸ ਗੱਲ ਨਾਲ ਸਹਿਮਤ ਹੈ ਕਿ ਮਨੁੱਖ ਦੀ ਸ਼ਖ਼ਸੀਅਤ ਬਣਨ ਵਿੱਚ ਦੋਹਾਂ ਪੱਖਾਂ ਦਾ ਰੋਲ ਹੁੰਦਾ ਹੈ। ਪਰ ਲੇਖ ਦੇ ਵਿਚਕਾਰ ਜਿਹੇ ਲਿਖੀਆਂ ਕੁਝ ਸਤਰਾਂ ਨੂੰ ਵੱਧ ਦਰੁੱਸਤ ਕਰਨ ਦੀ ਲੋੜ ਹੈ। ਲੇਖਕ ਲਿਖਦਾ ਹੈ- 'ਜੀਨ ਸਿਰਫ਼ ਸਾਡੇ ਸਰੀਰਕ ਗੁਣਾਂ (ਜਿਵੇਂ ਰੰਗ, ਆਕਾਰ, ਨੈਣ-ਨਕਸ਼, ਕੱਦ ਆਦਿ) ਨੂੰ ਜੱਦ ਰਾਹੀਂ ਅਗਲੀ ਪੀੜ੍ਹੀ ਵਿੱਚ ਲਿਜਾਂਦੇ ਹਨ ਪਰ ਮਨੁੱਖ ਦੀ ਸ਼ਖ਼ਸੀਅਤ (ਮਾਨਸਿਕ ਜੀਵਨ, ਹੁਨਰ, ਕਲਾਤਮਕ ਸਮਰੱਥਾ, ਬੌਧਿਕ ਸਮਰੱਥਾ ਆਦਿ) ਵਿੱਚ ਜੀਨ ਦੀ ਕੋਈ ਭੂਮਿਕਾ ਨਹੀਂ ਹੁੰਦੀ।

ਇਹ ਕਹਿਣਾ ਕਿ ਹੁਨਰ, ਕਲਾਤਮਿਕ ਸਮਰੱਥਾ, ਬੌਧਿਕ ਸਮਰੱਥਾ ਵਿੱਚ ਜੀਨ ਦੀ ਕੋਈ ਵੀ ਭੂਮਿਕਾ ਨਹੀਂ ਹੁੰਦੀ, ਗਲਤ ਹੈ। ਹੁਨਰ ਵਾਲੇ ਮਾਮਲੇ ਵਿੱਚ ਤਾਂ ਅਸੀਂ ਸਾਰੇ ਜਾਣਦੇ ਹਾਂ ਕਿ ਪੰਜਾਬ ਵਿੱਚ ਇੱਕ ਖਾਸ ਜਾਤੀ ਦੇ ਲੋਕਾਂ ਵਿੱਚ ਸੁਰਬੱਧ ਗਾਇਕੀ ਦਾ ਗੁਣ ਦੂਸਰਿਆਂ ਦੇ ਮੁਕਾਬਲੇ ਬਹੁਤ ਜਿਆਦਾ ਹੁੰਦਾ ਹੈ ਜਿਸ ਲਈ ਕਿਸੇ ਜੀਨ ਦਾ ਰੋਲ ਹੀ ਹੋ ਸਕਦਾ ਹੈ। ਬੁੱਧੀ ਦੇ ਪੱਧਰ ਵਿੱਚ ਚਾਹੇ ਚੰਗੀ ਖੁਰਾਕ ਅਤੇ ਚੰਗੇ ਮਾਹੌਲ ਨਾਲ ਥੋੜ੍ਹਾ ਬਹੁਤ ਫਰਕ ਪੈ ਜਾਂਦਾ ਹੈ ਪਰ ਇੱਥੇ ਵੀ ਪਰਿਵਾਰਕ ਵਿਰਸਾ ਮਹੱਤਵਪੂਰਨ ਰੋਲ ਅਦਾ ਕਰਦਾ ਹੈ। ਇਸ ਸਬੰਧੀ ਕੁਝ ਵਿਸ਼ੇਸ਼ ਪਰਿਵਾਰਾਂ ਦਾ ਹੋਇਆ ਅਧਿਐਨ ਵੀ ਇਸ 'ਤੇ ਮੋਹਰ ਲਾਉਂਦਾ ਹੈ, ਜਿਵੇਂ ਬ੍ਰਿਟੇਨ ਦੇ ਹਕਸਲੇ ਖਾਨਦਾਨ ਵਿੱਚ ਕਈ ਪੀੜ੍ਹੀਆਂ ਤੱਕ ਵੱਡੇ ਵਿਗਿਆਨੀ, ਲੇਖਕ ਅਤੇ ਹੋਰ ਮਾਹਿਰ ਹੋਏ ਹਨ ਜਿਨ੍ਹਾਂ ਦਾ ਬੁੱਧੀ ਦਾ ਪੱਧਰ (I.Q. Level) ਬਚਪਨ ਵਿੱਚ ਹੀ ਦੂਸਰਿਆਂ ਨਾਲੋਂ ਕਾਫੀ ਜਿਆਦਾ ਸੀ।

ਇਵੇਂ ਇਹ ਤਾਂ ਠੀਕ ਹੈ ਕਿ ਸਰੀਰਕ ਗੁਣਾਂ ਵਿੱਚ ਜਿਆਦਾ ਰੋਲ ਜੀਨਜ਼ ਦਾ ਹੁੰਦਾ ਹੈ ਪਰ ਕੱਦ ਆਕਾਰ ਅਤੇ ਆਮ ਸਿਹਤ ਵਿੱਚ ਜਨਮ ਤੋਂ ਬਾਅਦ ਮਿਲੇ ਵਾਤਾਵਰਣ ਦਾ ਵੀ ਕਾਫੀ ਰੋਲ ਹੁੰਦਾ ਹੈ। ਸੋ ਸਰੀਰਕ ਗੁਣਾਂ ਨੂੰ ਕੇਵਲ ਜੀਨਜ਼ ਤੱਕ ਅਤੇ ਮਾਨਸਿਕ ਗੁਣਾਂ ਨੂੰ ਪੂਰੀ ਤਰ੍ਹਾਂ ਸਮਾਜਿਕ ਵਾਤਾਵਰਣ ਤੱਕ ਸੀਮਿਤ ਕਰ ਦੇਣਾ ਦਰੁਸਤ ਨਹੀਂ ਹੈ।

ਇਸੇ ਤਰ੍ਹਾਂ ਇਸ ਗੱਲ ਬਾਰੇ ਕੋਈ ਰੌਲਾ ਨਹੀਂ ਕਿ ਮਨੁੱਖੀ ਸ਼ਖਸੀਅਤ ਘੜ੍ਹਨ ਵਿੱਚ ਸਮਾਜਿਕ ਜੀਵਨ ਦਾ ਰੋਲ ਅਹਿਮ ਹੁੰਦਾ ਹੈ ਪਰ ਸਮਾਜਿਕ ਜੀਵਨ ਵੀ ਵਾਤਾਵਰਣ ਦੇ ਦਾਇਰੇ ਵਿੱਚ ਹੀ ਆਉਂਦਾ ਹੈ। ਇਹ ਵਿਰਸੇ ਅਤੇ ਵਾਤਾਵਰਣ ਤੋਂ ਕੋਈ ਵੱਖਰੀ ਤੀਜੀ ਚੀਜ ਨਹੀਂ ਹੈ, ਜਿਵੇਂ ਇਸ ਲੇਖ ਵਿੱਚ ਬਿਆਨ ਕੀਤਾ ਗਿਆ ਹੈ। ਇਹ ਗੱਲ ਵੀ ਦਰੁੱਸਤ ਨਹੀਂ ਜਾਪੀ ਕਿ 'ਮਨੁੱਖ ਤੋਂ ਬਿਨਾਂ ਕਿਸੇ ਵੀ ਜੀਵ ਕੋਲ ਸਮਾਜਿਕ ਜੀਵਨ ਨਹੀਂ ਹੈ।' ਮਧੂ-ਮੱਖੀਆਂ, ਸਿਉਂਕ, ਕੀੜੀਆਂ ਆਦਿ ਦੇ ਸਮਾਜਿਕ ਜੀਵਨ ਬਾਰੇ ਤਾਂ ਸਭ ਜਾਣਦੇ ਹੀ ਹਨ ਅਤੇ ਝੁੰਡਾਂ ਵਿੱਚ ਰਹਿਣ ਵਾਲੇ ਹੋਰ ਵਡੇਰੇ ਜੀਵਾਂ ਵਿੱਚ ਵੀ ਸਮਾਜਿਕ ਜੀਵਨ ਦੀਆਂ ਝਲਕਾਂ ਪੈਂਦੀਆਂ ਹਨ। ਇਹ ਵੱਖਰੀ ਗੱਲ ਹੈ ਕਿ ਉਹਨਾਂ ਦੇ ਸਮਾਜਿਕ ਜੀਵਨ ਵਿੱਚ ਮੂਲ-ਪ੍ਰਵਿਰਤੀਆਂ (instincts) ਦੀ ਪ੍ਰਧਾਨਤਾ ਹੁੰਦੀ ਹੈ ਅਤੇ ਮਨੁੱਖ ਵਿੱਚ ਸੂਝ-ਸਮਝ ਦੀ। ਪਰ ਇਸ ਗੱਲ ਨੂੰ ਵੀ ਅਣਗੌਲਿਆਂ ਨਹੀਂ ਕੀਤਾ ਜਾ ਸਕਦਾ ਕਿ ਮਨੁੱਖ ਵੀ ਆਪਣੇ ਸਮਾਜਿਕ ਜੀਵਨ ਵਿੱਚ ਬਹੁਤ ਕੁਝ ਆਪਣੀਆਂ ਮੂਲ-ਪ੍ਰਵਿਰਤੀਆਂ ਅਨੁਸਾਰ ਹੀ ਕਰਦਾ ਹੈ। ਇਸੇ ਤਰ੍ਹਾਂ ਇਹ ਵੀ ਨਹੀਂ ਕਿਹਾ ਜਾ ਸਕਦਾ ਕਿ 'ਕੋਈ ਵੀ ਹੋਰ ਜੀਵ ਕਿਰਤ ਨਹੀਂ ਕਰਦਾ।' ਬਾਕੀ ਜੀਵ ਵੀ ਭੋਜਨ

ਹਾਸਲ ਕਰਨ ਲਈ, ਆਪਣੇ ਰਹਿਣ ਵਾਸਤੇ ਥਾਂ ਬਨਾਉਣ (ਖੁੱਡਾਂ ਪੁੱਟਣ, ਆਲ੍ਹਣੇ ਬਨਾਉਣ) ਲਈ ਕਿਰਤ ਕਰਦੇ ਹਨ। ਇਹ ਤਾਂ ਕਿਹਾ ਜਾ ਸਕਦਾ ਹੈ ਕਿ ਉਹ ਆਪਣੀ ਕਿਰਤ ਵਿੱਚ ਸੰਦਾਂ ਦੀ ਵਰਤੋਂ ਨਹੀਂ ਕਰਦੇ ਪਰ ਕਿਰਤ ਤਾਂ ਕਰਦੇ ਹੀ ਹਨ।

ਇਨ੍ਹਾਂ ਕੁਝ ਗਲਤੀਆਂ ਦੇ ਬਾਵਜੂਦ ਲੇਖ ਇਸ ਮਹੱਤਵਪੂਰਨ ਵਿਸ਼ੇ ਬਾਰੇ ਚੰਗੀ ਜਾਣਕਾਰੀ ਦਿੰਦਾ ਹੈ। ਇਸ ਬਹਿਸ ਦੇ ਸਮਾਜਿਕ ਸਰੋਕਾਰਾਂ ਨੂੰ ਸਾਹਮਣੇ ਲਿਆਉਂਦਾ ਹੈ।

ਇਸ ਵਿਸ਼ੇ ਉੱਤੇ ਜੇ ਤੱਤ ਰੂਪ ਵਿੱਚ ਕਹਿਣਾ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ ਮਨੁੱਖਾਂ ਦੀ ਸ਼ਖ਼ਸੀਅਤ ਜੀਨਜ਼ ਰਾਹੀਂ ਵਿਰਸੇ ਵਿਚੋਂ ਪ੍ਰਾਪਤ ਗੁਣਾਂ ਦੀ ਉਸ ਨੂੰ ਮਿਲੇ ਵਾਤਾਵਰਣ (ਪਦਾਰਥਕ ਅਤੇ ਸਮਾਜਿਕ) ਨਾਲ ਅੰਤਰਕ੍ਰਿਆ ਵਿਚੋਂ ਉਸਰਦੀ ਹੈ।

**- ਰਾਜਪਾਲ ਸਿੰਘ**

ਇਸ ਵਾਰ 'ਤਰਕਸ਼ੀਲ' ਵਿਚ ਛਾਪੇ ਗਏ ਪਾਸ਼ ਦੇ ਲੇਖ 'ਜੀਅ ਜਿਹਾ ਨਹੀਂ ਲਗਦਾ' ਵਿੱਚ ਸਫਾ 2 ਉੱਤੇ ਲਿਖਿਆ ਗਿਆ ਹੈ "ਇਹ ਗੰਦੇ ਗਾਣੇ ...... ਸਾਡੀ ਰੂਹ ਦੀ ਹਰਿਆਲੀ ਚਰ ਜਾਣ ਲਈ ਛੱਡੇ ਹੋਏ ਹਨ।" ਕੀ ਅਸੀਂ ਰੂਹ ਦੀ ਹੋਂਦ ਨੂੰ ਮੰਨਦੇ ਹਾਂ? ਰੂਹ ਇੱਕ ਅਧਿਆਤਮਵਾਦੀ ਸ਼ਬਦ ਹੈ। ਅਸੀਂ ਬਿਨ੍ਹਾਂ ਧਿਆਨ ਦਿੱਤੇ ਹੀ ਅਜਿਹੇ ਸ਼ਬਦ ਵਰਤ ਦਿੰਦੇ ਹਾਂ ਜੋ ਸਾਡੀ ਤਰਕਸ਼ੀਲ ਸੋਚ ਉੱਤੇ ਖਰੇ ਨਹੀਂ ਉਤਰਦੇ ਹੁੰਦੇ। ਸਾਡੇ ਬਹੁਤ ਸਾਰੇ ਲੋਕ ਇਹ ਕਹਿਣ ਦੀ ਬਜਾਏ ਕਿ ਮੇਰਾ ਇਸ ਕੰਮ ਨੂੰ ਜਾਂ ਇਹ ਖਾਣ ਨੂੰ ਜੀਅ ਨਹੀਂ ਕਰਦਾ, ਕਹਿਣਗੇ "ਮੇਰੀ ਰੂਹ ਨਹੀਂ ਕਰਦੀ"। ਮੈਂ ਇਸ ਤਰ੍ਹਾਂ ਦੇ ਸ਼ਬਦ ਵਰਤਣ ਵਾਲਿਆਂ ਨੂੰ ਅਕਸਰ ਟੋਕਦਾ ਹਾਂ ਕਿ ਸਾਨੂੰ ਸ਼ਬਦਾਂ ਦੀ ਵਰਤੋਂ ਸੋਚ ਸਮਝ ਕੇ ਕਰਨੀ ਚਾਹੀਦੀ ਹੈ। ਜਾਣੇ-ਅਣਜਾਣੇ ਵਿੱਚ ਅਜਿਹੇ ਸ਼ਬਦ ਵਰਤਣ ਤੋਂ ਗੁਰੇਜ ਕਰਨਾ ਚਾਹੀਦਾ ਹੈ ਜੋ ਸਾਡੀ ਤਰਕਸ਼ੀਲ ਸੋਚ ਦੇ ਅਨੁਸਾਰੀ ਨਹੀਂ ਹਨ। ਸਾਡੀ ਜਥੇਬੰਦੀ ਦੇ ਮੈਗਜ਼ੀਨ ਵਿਚ ਤਾਂ ਅਜਿਹਾ ਬਿਲਕੁਲ ਨਹੀਂ ਹੋਣਾ ਚਾਹੀਦਾ।

**ਏ.ਐੱਸ. ਖਰਲਵੀਰ, ਕਵੈਂਟਰੀ (ਇੰਗਲੈਂਡ)**

ਜੁਲਾਈ-ਅਗਸਤ 2022 ਦਾ 'ਤਰਕਸ਼ੀਲ' ਮੈਗਜੀਨ ਇਸ ਵਾਰ ਫਿਰ ਕਈ ਵਾਰ ਪੜ੍ਹਿਆ, ਫਰੋਲਿਆ ਅਤੇ ਘੋਖਿਆ ਵੀ ਪਰ ਕੋਈ ਗਲਤੀ, ਕੋਈ ਕਮੀ ਪੇਸ਼ੀ ਤੇ ਕੋਈ ਨੁਕਸ ਮੈਨੂੰ ਤਾਂ ਲੱਭਿਆ ਨਹੀਂ, ਹੋਰ ਕਿਸੇ ਦੇ ਧਿਆਨ ਵਿਚ ਆਇਆ ਹੋਵੇ ਜਰੂਰ ਸ਼ੇਅਰ ਹੋਣਾ ਚਾਹੀਦਾ ਹੈ। ਇੱਕ ਸੁਝਾਅ ਜ਼ਰੂਰ ਹੈ 'ਅਨਿਸ ਦਾ ਸੰਗ ਸਾਥ' ਦੀ ਥਾਂ 'ਤੇ ਅੰਧ ਸ਼ਰਧਾ ਨਿਰਮੂਲ ਸੰਮਤੀ ਦਾ ਸੰਗ ਸਾਥ ਹੁੰਦਾ ਤਾਂ ਸ਼ਾਇਦ ਠੀਕ ਰਹਿੰਦਾ ਕਿਉਂਕਿ ਕਿਸੇ ਵੀ ਲਿਖਤ ਦਾ ਖਿੱਚਪਾਊ ਸਿਰਲੇਖ ਹੀ ਉਸ ਲਿਖਤ ਨੂੰ ਪੜ੍ਹਨ ਦੀ ਦਿਲਚਸਪੀ ਪੈਦਾ ਕਰਦਾ ਹੈ। ਰੁੱਖਾ, ਔਖਾ ਤੇ ਬੇਸੁਆਦਾ ਸਿਰਲੇਖ ਵੇਖ ਕੇ ਪਾਠਕ ਅੱਗੇ ਤੁਰਦਾ ਬਣਦੈ। ਬਾਕੀ ਸ਼ਾਬਾਸ਼। **ਅਜੀਤ ਪ੍ਰਦੇਸੀ।**

**ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਬਾਰੇ:**

ਮੈਂ ਇਸ ਪ੍ਰੀਖਿਆ ਵਿਚ ਪਹਿਲੀ ਵਾਰ ਭਾਗ ਲਿਆ ਹੈ ਅਤੇ ਬਹੁਤ ਚੰਗਾ ਲੱਗਿਆ ਹੈ। ਪ੍ਰੀਖਿਆ ਦੀ ਕਿਤਾਬ ਪੜ੍ਹਨ ਤੋਂ ਬਾਅਦ ਬਹੁਤ ਕੁੱਝ ਅਜਿਹਾ ਸਿੱਖਣ ਨੂੰ ਮਿਲਦਾ ਹੈ ਜੋ ਸਾਡੀਆਂ ਸਿਲੇਬਸ ਦੀਆਂ ਕਿਤਾਬਾਂ 'ਚੋਂ ਕਦੇ ਵੀ ਨਹੀਂ ਮਿਲ ਸਕਦਾ। ਇਸ ਨਾਲ ਵਿਦਿਆਰਥੀਆਂ ਵਿਚ ਵਿਗਿਆਨਕ ਸੋਚ ਪੈਦਾ ਹੋਈ ਹੈ। ਇਸ ਪ੍ਰੀਖਿਆ ਰਾਹੀਂ ਸਾਡੇ ਗਿਆਨ ਵਿਗਿਆਨ ਵਿਚ ਵਾਧਾ ਹੋਣ ਦੇ ਇਲਾਵਾ ਸਾਨੂੰ ਭੂਤਾਂ-ਪ੍ਰੇਤਾਂ, ਜਾਦੂ ਟੂਣਿਆਂ, ਧਾਗੇ-ਤਵੀਤਾਂ ਅਤੇ ਹੋਰ ਕਈ ਤਰ੍ਹਾਂ ਦੇ ਵਹਿਮਾਂ ਭਰਮਾਂ ਤੋਂ ਛੁਟਕਾਰਾ ਮਿਲੇਗਾ। ਤਰਕਸ਼ੀਲ ਸੁਸਾਇਟੀ ਨੂੰ ਇਹ ਪ੍ਰੀਖਿਆ ਹਰ ਸਾਲ ਲੈਣੀ ਚਾਹੀਦੀ ਹੈ।

**ਨਵਜੀਤ** (**ਨੌਵੀਂ**)

**ਦੀ ਸੀਨੀਅਰ ਸਟੱਡੀ -2, ਪੁਤਲੀਘਰ, ਅੰਮ੍ਰਿਤਸਰ**

ਤਰਕਸ਼ੀਲ ਦਾ ਮਈ ਜੂਨ ਅੰਕ ਪੜ੍ਹਿਆ। ਪਹਿਲੇ ਹੀ ਸਫ਼ੇ 'ਤੇ ਬੱਚਾ ਲਾਲ ਦੀ ਕਵਿਤਾ 'ਕੌਣ ਜਾਤ ਹੋ ਭਾਈ?' ਨੇ ਉਦਾਸ ਵੀ ਕੀਤਾ, ਝੰਜੋੜਿਆ ਵੀ। ਇਸ ਅੰਕ ਦਾ ਦੂਜਾ ਹਾਸਲ ਸੀ, ਰਘੁਬੀਰ ਢੰਡ ਦੀ ਕਹਾਣੀ "ਤੁਸੀਂ ਲੋਕ"। ਸੰਪਾਦਕੀ ਵਿਚ ਘੱਟ ਗਿਣਤੀ 'ਤੇ ਵਧਦੇ ਹਿੰਦੂਤਵੀ ਹਮਲਿਆਂ ਪ੍ਰਤੀ ਚਿੰਤਾ ਜ਼ਾਹਰ ਕੀਤੀ ਹੈ। ਆਖਰ ਇਹ ਵਧਦੀ ਨਫਰਤ ਕਿੱਥੇ ਜਾ ਕੇ ਰੁਕੇਗੀ? ਪੜ੍ਹਨਯੋਗ ਪੁਸਤਕਾਂ ਵਿੱਚ ਸਿਫਾਰਸ਼ ਕੀਤੀ ਕਿਤਾਬ "ਬੱਚਿਆਂ ਨੂੰ ਦਿਆਂ ਦਿਲ ਆਪਣਾ ਮੈਂ" ਆਮ ਪਾਠਕ ਲਈ ਬਹੁਤੀ ਦਿਲਚਸਪ ਨਹੀਂ। ਮੁਸਲਿਮ ਔਰਤਾਂ ਦੇ ਹਿਜਾਬ ਪਹਿਨਣ ਦੇ ਹੱਕ ਬਾਰੇ ਛਪਿਆ ਲੇਖ ਵਧੀਆ ਹੈ। ਅਫਗਾਨਿਸਤਾਨ ਵਿੱਚ ਔਰਤਾਂ ਨੂੰ ਬੁਰਕਾ ਪਾਉਣ ਲਈ ਮਜ਼ਬੂਰ ਕਰਨਾ ਤੇ ਭਾਰਤ ਵਿੱਚ ਬੁਰਕਾ ਪਾਕੇ ਸਿੱਖਿਆ ਸੰਸਥਾਵਾਂ ਵਿੱਚ ਜਾਣ ਤੋਂ ਜ਼ਬਰਦਸਤੀ ਰੋਕਣਾ ਦੋਵੇਂ ਔਰਤ ਦੇ ਹੱਕਾਂ ਦਾ ਹਨਣ ਹੈ। ਇਸਦਾ ਸਿਰਲੇਖ ਧਾਰਮਿਕ ਕੱਟੜਤਾ ਬਿਲਕੁਲ ਸਧਾਰਨ, ਰੁੱਖਾ ਤੇ ਅਢੁੱਕਵਾਂ ਹੈ। ਜਸਵੰਤ ਮੋਹਾਲੀ ਦਾ 'ਅਧਿਆਤਮ ਰੰਗਿਆ ਇੱਕ ਦਿਨ'। ਸਹੀ ਹੈ ਕਿ ਸਾਡੇ ਲੋਕ ਧਾਰਮਿਕ ਹੋਣ ਦਾ ਅਡੰਬਰੀ ਦਿਖਾਵਾ ਕਰਦੇ ਹਨ। ਧਾਰਮਿਕ ਪ੍ਰੋਗਰਾਮਾਂ ਸਮੇਂ ਉੱਚੀ ਸਪੀਕਰ ਵੱਜਦੇ ਹਨ। ਕਿਸੇ ਨੂੰ ਵਿਦਿਆਰਥੀਆਂ ਦੀ ਪੜ੍ਹਾਈ ਜਾਂ ਕਿਸੇ ਬਿਮਾਰ ਦੇ ਆਰਾਮ ਦੀ ਕੋਈ ਚਿੰਤਾ ਨਹੀਂ ਹੁੰਦੀ। ਮੈਗਜ਼ੀਨ ਦਾ ਮੈਟਰ ਸਾਂਭਣਯੋਗ ਹੈ। ਸੰਪਾਦਕੀ ਟੀਮ ਨੂੰ ਸਲਾਮ।

**- ਜਸਕਰਨ ਫਤਿਹਗੜ੍ਹ ਸਾਹਿਬ**

# ਪੇਸ਼ਕਦਮੀਆਂ

**ਤਰਕਸ਼ੀਲ ਸੋਸਾਇਟੀ ਕੈਨੇਡਾ: ਓਨਟਾਰੀਓ ਇਕਾਈ:**
**ਸੈਮੀਨਾਰ ਨੂੰ ਭਰਵਾਂ ਹੁੰਗਾਰਾ:**
**ਰਜਿੰਦਰ ਭਦੌੜ, ਸੁਰਜੀਤ ਦੌਧਰ, ਰਾਮ ਕੁਮਾਰ ਅਤੇ ਕੇ ਨੰਦੇਸ਼ੂ ਸੈਨਾਪਤੀ ਦਾ ਸਨਮਾਨ**

**ਬਰੈਂਪਟਨ:** (**ਡਾ. ਬਲਜਿੰਦਰ ਸਿੰਘ ਸੇਖੋਂ**) ਤਰਕਸ਼ੀਲ ਸੋਸਾਇਟੀ ਕੈਨੇਡਾ ਦੀ ਓਨਟਾਰੀਓ ਇਕਾਈ ਵੱਲੋਂ ਵੇਰਸਾਏ ਕਨਵੈਨਸਨ ਸੈਂਟਰ ਵਿਚ ਆਯੋਜਿਤ ਕੀਤੇ ਵਿਸ਼ੇਸ਼ ਸੈਮੀਨਾਰ ਨੂੰ ਬੜਾ ਭਰਵਾਂ ਹੁੰਗਾਰਾ ਮਿਲਿਆ। ਤਕਰੀਬਨ ਤਿੰਨ ਘੰਟੇ ਚੱਲੇ ਇਸ ਪ੍ਰੋਗਰਾਮ ਵਿਚ ਜਿੱਥੇ ਬੁਲਾਰਿਆਂ ਨੇ ਬੜੇ ਸੁਚੱਜੇ ਅਤੇ ਰੌਚਿਕ ਢੰਗ ਨਾਲ ਆਪੋ ਆਪਣੇ ਵਿਚਾਰ ਰੱਖੇ, ਸਰੋਤੇ ਵੀ ਨੀਝ ਲਾ ਕੇ ਸਾਰੇ ਵਿਚਾਰ ਸੁਣੇ। ਵਿਚਾਰਾਂ ਦੇ ਆਦਾਨ ਪ੍ਰਦਾਨ ਦੇ ਨਾਲ ਨਾਲ ਇਸ ਪ੍ਰੋਗਾਮ ਚ ਭਾਰਤ ਤੋਂ ਆਏ ਅਤੇ ਉੱਥੇ ਤਰਕਸ਼ੀਲ ਲਹਿਰ ਵਿਚ ਵੱਡਾ ਯੋਗਦਾਨ ਪਾ ਰਹੇ ਕਾਰਕੁੰਨਾਂ, ਰਜਿੰਦਰ ਭਦੌੜ, ਸੁਰਜੀਤ ਦੌਧਰ, ਰਾਮ ਕੁਮਾਰ ਅਤੇ ਕੇ ਨੰਦੇਸ਼ੂ ਸੈਨਾਪਤੀ ਦਾ ਸਨਮਾਨ ਵੀ ਕੀਤਾ ਗਿਆ।

ਸੁਸਾਇਟੀ ਦੀ ਇਕਾਈ ਦੇ ਜਨਰਲ ਸਕੱਤਰ ਅਮਰਦੀਪ ਨੇ ਪ੍ਰੋਗਰਾਮ ਨੂੰ ਸ਼ੁਰੂ ਕਰਦਿਆਂ ਸਾਰੇ ਆਏ ਸਰੋਤਿਆਂ ਨੂੰ ਜੀ ਆਇਆਂ ਕਿਹਾ ਅਤੇ ਇਕਾਈ ਅਤੇ ਨਵੀ ਸੰਗਠਿਤ ਹੋਈ ਕੇਨੈਡਾ ਪੱਧਰ ਦੀ ਸੁਸਾਇਟੀ ਬਾਰੇ ਸੰਖੇਪ ਵਿਚ ਜਾਣਕਾਰੀ ਦਿੱਤੀ। ਸੁਸਾਇਟੀ ਦੇ ਨੈਸ਼ਨਲ ਸਕੱਤਰ ਬਲਦੇਵ ਰਹਿਪਾ ਨੇ ਮਾਸਟਰ ਰਾਮ ਕੁਮਾਰ ਬਾਰੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਉਹ 70 ਵਿਆਂ ਤੋਂ ਇਨਕਲਾਬੀ ਗੀਤ ਲਿਖਣ ਗਾਉਣ, ਖੇਡਾਂ ਅਤੇ ਵਿਦਿਆ ਨੂੰ ਸਮਰਪਿਤ ਰਹੇ ਹਨ। ਇਸ ਤੋਂ ਬਾਅਦ ਮਾਸਟਰ ਰਾਮ ਕੁਮਾਰ ਅਤੇ ਉਨ੍ਹਾਂ ਦੀ ਭਦੌੜ ਮੰਡਲੀ ਵੱਲੋਂ ਲੋਕਾਂ ਨੂੰ ਇਨਕਲਾਬੀ ਗੀਤ ਗਾ ਕੇ ਚੇਤੰਨ ਕੀਤਾ ਗਿਆ। ਨੈਸ਼ਨਲ ਮੀਤ ਪ੍ਰਧਾਨ ਬਲਵਿੰਦਰ ਬਰਨਾਲਾ ਨੇ ਤਰਕਸ਼ੀਲ ਸੁਸਾਇਟੀ ਉੜੀਸਾ ਅਤੇ ਭਾਰਤ ਪੱਧਰ ’ਤੇ ਬਣੀ ਤਰਕਸ਼ੀਲ ਸੰਸਥਾ ਵਿਚ ਸਰਗਰਮ, ਕੇ ਨੰਦੇਸੂ ਸੈਨਾਪਤੀ ਦੀ ਜਾਣ ਪਹਿਚਾਣ ਕਰਵਾਈ। ਸੈਨਾਪਤੀ ਨੇ ਉੜੀਸਾ ਅਤੇ ਭਾਰਤ ਪੱਧਰ ’ਤੇ ਤਰਕਸ਼ੀਲਤਾ ਦੇ ਖੇਤਰ ਵਿਚ ਕੀਤੇ ਜਾ ਰਹੇ ਉੱਦਮਾਂ ਬਾਰੇ ਆਪਣੇ ਵਿਚਾਰ ਰੱਖੇ। ਟਰਾਂਟੋ ਇਲਾਕੇ ਵਿਚ ਵਿਦਿਆਰਥੀਆਂ ਅਤੇ ਨਵੇਂ ਆਏ ਪ੍ਰਵਾਸੀਆਂ ਦੇ ਹੱਕਾਂ ਲਈ ਜੂਝ ਰਹੇ, ਅੰਤਰ ਰਾਸ਼ਟਰੀ ਸੰਸਥਾ, ਨੌਜਵਾਨ ਨੈੱਟਵਰਕ ਦੇ ਨੁਮਇੰਦੇ ਬਿਕਰਮ ਕੁਲੇਵਾਲ ਨੇ ਇਨ੍ਹਾਂ ਵਰਗਾਂ ਦੀ ਅਪਣੇ ਹੀ ਭਾਈਚਾਰੇ ਦੇ ਕੁੱਝ ਵਿਅਕਤੀਆਂ ਵੱਲੋਂ ਕੀਤੀ ਜਾ ਰਹੀ ਲੁੱਟ ਖਸੁੱਟ ਦਾ ਜਿਕਰ ਕੀਤਾ ਅਤੇ ਇਸ ਸੰਸਥਾ ਵਲੋਂ ਕੀਤੀ ਜਾ ਰਹੀ ਜੱਦੋਜਹਿਦ ਬਾਰੇ ਵੀ ਦੱਸਿਆ। ਬਲਰਾਜ ਸ਼ੌਕਰ ਨੇ ਸੁਰਜੀਤ ਦੌਧਰ ਦੀ ਜਾਣ ਪਹਿਚਾਣ ਕਰਵਾਉਂਦਿਆਂ ਦੱਸਿਆ ਕਿ ਉਹ ਐਵੇਂ ਹੀ ਜੋਤਿਸ਼ ਵਿਦਿਆ ਜਾਂ ਹੱਥ ਰੇਖਾਵਾਂ ਬਾਰੇ ਨਹੀਂ ਬੋਲਦੇ, ਸਗੋਂ ਉਨ੍ਹਾਂ ਇਨ੍ਹਾਂ ਵਿਸ਼ਿਆਂ ਦੀ ਖਾਸ ਪੜ੍ਹਾਈ ਕਰਕੇ ਸਬੰਧਿਤ ਅਦਾਰਿਆਂ ਦੇ ਮਾਹਰਾਂ ਨਾਲ ਵੀ ਬਹਿਸਾਂ ਕੀਤੀਆਂ ਅਤੇ ਉਨ੍ਹਾਂ ਨੂੰ ਅਹਿਸਾਸ ਕਰਵਾਇਆ ਕਿ ਇਹ ਸਾਇੰਸ ਦੀ ਕਸੌਟੀ ’ਤੇ ਪੂਰੇ ਨਹੀਂ ਉਤਰਦੇ।

ਟਰਾਂਟੋ ਯੂਨੀਵਰਸਿਟੀ ਵਿਚ ਪ੍ਰੋਫੈਸਰ ਮੁਹੰਮਦ ਅਜੀਮ, ਜੋ ਪਾਕਿਸਤਾਨ ਦੀ ਲਾਹੌਰ ਯੂਨੀਵਰਸਿਟੀ ਵਿਚ ਵੀ ਪੜਾਉਂਦੇ ਹਨ, ਨੇ ਅਪਣੇ ਦੇਸ਼ ਵਿਚ ਚੱਲ ਰਹੀ ਲੋਕ ਪੱਖੀ ਲਹਿਰ ਬਾਰੇ ਦੱਸਦਿਆਂ ਕਿਹਾ ਕਿ ਉਨ੍ਹਾਂ ਨੂੰ ਉਮੀਦ ਹੈ ਕਿ ਪਾਕਿਸਤਾਨ ਦੇ ਲੋਕ ਵੀ ਵੱਡੀ ਗਿਣਤੀ ਵਿਚ ਇਹ ਵਿਚਾਰ ਅਪਣਾ ਰਹੇ ਹਨ। ਤਰਕਸ਼ੀਲ ਸੋਸਾਇਟੀ ਪੰਜਾਬ ਦੇ ਸੂਬਾ ਮੁਖੀ ਵਿਦਿਆਰਥੀ ਚੇਤਨਾ ਵਿਭਾਗ, ਰਜਿੰਦਰ ਭਦੌੜ ਨੇ ਅਪਣੇ ਲੈਕਚਰ ਵਿਚ ਪੰਜਾਬੀ ਲੋਕਾਂ ਵਿਚ ਫੈਲੇ ਵਹਿਮ ਭਰਮ ਅਤੇ ਉਨ੍ਹਾਂ ਨੂੰ ਘੱਟ ਕਰਨ ਲਈ ਸੋਸਾਇਟੀ ਵਲੋਂ ਕੀਤੇ ਜਾ ਰਹੇ ਯਤਨਾਂ ਬਾਰੇ ਦੱਸਿਆ। ਅਮ੍ਰਿਤ ਢਿੱਲੋਂ ਨੇ, ਜੋ ਸ਼ਹੀਦ ਭਗਤ ਸਿੰਘ ਦੇ ਪ੍ਰਵਾਰ ਨਾਲ ਸਬੰਧਿਤ ਹਨ, ਸਰੋਤਿਆਂ ਨਾਲ ਸ਼ਹੀਦਾਂ ਦੇ ਜੀਵਨ ਵਿਚਲੀਆਂ ਕੁੱਝ ਯਾਦਾਂ ਸਾਂਝੀਆਂ ਕੀਤੀਆਂ। ਇਸ ਪ੍ਰੋਗਰਾਮ ਸਮੇਂ ਕਈ ਨਵੇਂ ਮੈਂਬਰ ਬਣੇ, ਬਹੁਤ ਸਾਰੇ ਲੋਕਾਂ ਨੇ ਪ੍ਰਦਰਸ਼ਨੀ ਵਿਚੋਂ ਕਿਤਾਬਾਂ ਖਰੀਦੀਆਂ ਅਤੇ ਲੋਕਾਂ ਨੇ ਸੰਸਥਾ ਦੀ ਵਿੱਤੀ ਮੱਦਦ ਵੀ ਕੀਤੀ।

ਸੁਸਾਇਟੀ ਦੇ ਮੈਂਬਰਾਂ ਵੱਲੋਂ ਮਾਸਟਰ ਰਾਮ ਕੁਮਾਰ, ਰਜਿੰਦਰ ਭਦੌੜ, ਸੁਰਜੀਤ ਦੌਧਰ, ਅਤੇ ਕੇ ਨੰਦੇਸੂ ਸੈਨਾਪਤੀ ਦਾ ਪਲੇਕਸ ਦੇ ਕੇ ਸਨਮਾਨ ਕੀਤਾ ਗਿਆ। ਇਸ ਪ੍ਰੋਗਰਾਮ ਨੂੰ ਸਫਲ ਬਣਾਉਣ ਵਿਚ ਭਦੌੜ ਵਾਸੀਆਂ ਦਾ ਖਾਸ ਸਹਿਯੋਗ ਰਿਹਾ। ਕਿਤਾਬਾਂ ਦੀ ਪ੍ਰਦਰਸ਼ਨੀ ਦੀ ਜ਼ਿੰਮੇਵਾਰੀ ਅਮਰਦੀਪ ਦੇ ਪ੍ਰਵਾਰਿਕ ਮੈਂਬਰਾਂ ਨੇ ਨਿਭਾਈ। ਸੰਸਥਾ ਦੇ ਪ੍ਰਧਾਨ ਬਲਰਾਜ ਸ਼ੌਕਰ ਵਲੋਂ, ਅਖਬਾਰਾਂ, ਰੇਡੀਓ ਅਤੇ ਟੀ ਵੀ ਪ੍ਰੋਗਰਾਮਾਂ ਦੇ ਸੰਚਾਲਕਾਂ ਦਾ ਇਸ ਪ੍ਰੋਗਰਾਮ ਦਾ ਸੁਨੇਹਾ ਆਮ ਲੋਕਾਂ ਤੱਕ ਪਹੁੰਚਾਉਣ ਵਿਚ ਮਦਦ ਕਰਨ ਲਈ ਧੰਨਵਾਦ ਕੀਤਾ ਗਿਆ ਅਤੇ ਨਾਲ ਹੀ ਉਨ੍ਹਾਂ ਸੁਸਾਇਟੀ ਦੇ ਸਾਰੇ ਮੈਂਬਰਾਂ ਨੂੰ ਪ੍ਰੋਗਰਾਮ ਸਫਲ ਬਣਾਉਣ ਵਿਚ ਯੋਗਦਾਨ ਦੇਣ ਲਈ ਧੰਨਵਾਦ ਕੀਤਾ। ਸੁਸਾਇਟੀ ਵੱਲੋਂ ਵੇਰਸਾਏ ਕਨਵੈਂਸ਼ਨ ਸੈਂਟਰ ਦਾ ਖਾਸ ਤੌਰ ’ਤੇ ਇਸ ਸਮਾਗਮ ਵਿਚ ਸਹਿਯੋਗ ਦੇਣ ਲਈ ਧੰਨਵਾਦ ਕੀਤਾ ਗਿਆ। ਸੁਸਾਇਟੀ, ਕਿਤਾਬਾਂ, ਮੈਂਬਰਸ਼ਿਪ, ਵਹਿਮਾਂ ਭਰਮਾਂ ਜਾਂ

ਇਨ੍ਹਾਂ ਨਾਲ ਜੁੜੀਆਂ ਸਮੱਸਿਆਵਾਂ ਬਾਰੇ ਹੋਰ ਜਾਣਕਾਰੀ ਲਈ, ਬਲਰਾਜ ਸ਼ੌਕਰ (647 679 4398) ਜਾਂ ਅਮਨਦੀਪ ਮੰਡੇਰ (647 782 8334) ਨਾਲ ਸੰਪਰਕ ਕੀਤਾ ਜਾ ਸਕਦਾ ਹੈ।

**ਫੀਰਾ ਆਗੂਆਂ ਦੀ ਪੰਜਾਬ ਫੇਰੀ**

ਫੀਰਾ (Fed. Of Indian Rationalist Associations) ਦੀ ਕੌਮੀ ਕਾਰਜਕਾਰਨੀ ਅਤੇ ਤਰਕਸ਼ੀਲ ਸੁ. ਪੰਜਾਬ ਕਾਰਜਕਾਰਨੀ ਦੀ ਸਾਂਝੀ ਮੀਟਿੰਗ 29-30 ਅਕਤੂਬਰ ਨੂੰ ਬਰਨਾਲਾ ਵਿਖੇ ਹੋਣ ਵਾਲੀ ਫੀਰਾ ਦੀ 12ਵੀਂ ਕਾਨਫਰੰਸ ਦੀ ਤਿਆਰੀ ਲਈ 14 ਅਗਸਤ ਨੂੰ ਕੀਤੀ ਗਈ। 15 ਤੋਂ 19 ਅਗਸਤ ਤੱਕ ਤਰਕਸ਼ੀਲ ਸੁ. ਦੇ ਕੌਮੀ ਤੇ ਕੌਮਾਂਤਰੀ ਤਾਲਮੇਲ ਵਿਭਾਗ ਅਤੇ ਵੱਖ-ਵੱਖ ਇਕਾਈਆਂ ਤੇ ਜ਼ੋਨਾਂ ਦੇ ਉੱਦਮ ਨਾਲ ਫੀਰਾ ਆਗੂਆਂ ਦੇ ਪੰਜਾਬ ਤੇ ਹਰਿਆਣਾ ਵਿਚ ਕੁੱਝ ਥਾਂਵਾਂ ਤੇ ਪ੍ਰੋਗਰਾਮ ਤੈਅ ਕੀਤੇ ਗਏ। ਕੌਮੀ ਤੇ ਕੌਮਾਂਤਰੀ ਵਿਭਾਗ ਦੇ ਸਹਿਯੋਗੀ ਸਾਥੀ ਰਾਮ ਕੁਮਾਰ ਨੇ ਨਰਿੰਦਰ ਨਾਇਕ ਨੂੰ ਹਰ ਥਾਂ ਪਹੁੰਚਾਉਣ ਤੇ ਉਨ੍ਹਾਂ ਦੇ ਨਾਲ ਰਹਿਣ ਦੀ ਜ਼ਿੰਮੇਵਾਰੀ ਨਿਭਾਈ।

**ਪ੍ਰੋਗਰਾਮ ਦੀ ਰਿਪੋਰਟ:**

**ਸਿਰਸਾ ਤੋਂ ਅਜਾਇਬ ਜਲਾਲਆਣਾ ਦੀ ਰਿਪੋਰਟ**: 15 ਅਗਸਤ ਸ਼ਾਮ ਨੂੰ ਇਕਾਈ ਕਾਲਾਂਵਾਲੀ ਅਤੇ ਹਰਿਆਣਾ ਗਿਆਨ ਵਿਗਿਆਨ ਸਮਿਤੀ ਸਿਰਸਾ ਵੱਲੋਂ ਸਾਂਝੇ ਤੌਰ ਤੇ ਸਿਰਸਾ ਯੁਵਕ ਸਾਹਿਤ ਸਦਨ ਵਿਚ ਫੀਰਾ ਦੇ ਕੌਮੀ ਪ੍ਰਧਾਨ ਡਾ. ਨਰਿੰਦਰ ਨਾਇਕ ਦੀ ਵਰਕਸ਼ਾਪ ਕਰਵਾਈ ਗਈ। ਨਰਿੰਦਰ ਨਾਇਕ ਨੇ 50 ਸਾਲਾਂ ਤੋਂ ਵੀ ਵੱਧ ਸਮੇਂ ਤੋਂ ਹੁਣ ਤੱਕ ਲਗਾਤਾਰ ਦੇਸ਼ਾਂ ਵਿਦੇਸ਼ਾਂ ਚ 2000 ਤੋਂ ਵੱਧ ਵਰਕਸਾਪਾਂ ਵਿਗਿਆਨਿਕ ਚੇਤਨਾ ਦੇ ਪ੍ਰਚਾਰ ਪ੍ਰਸਾਰ ਲਈ ਕੀਤੀਆਂ ਹਨ। ਉਹਨਾਂ ਇਸ ਵਰਕਸ਼ਾਪ ਵਿੱਚ ਵੀਡਿਓ, ਜਾਦੂ, ਵਿਗਿਆਨਿਕ ਪ੍ਰਯੋਗਾਂ ਰਾਹੀਂ ਅਖੌਤੀ ਚਮਤਕਰਾਂ ਦਾ ਪਰਦਾਫਾਸ਼ ਕੀਤਾ। ਉਹਨਾਂ ਕਿਹਾ ਕਿ ਕੁਦਰਤ ਦੇ ਨਿਯਮਾਂ ਦੇ ਉਲਟ ਕਦੀ ਵੀ ਕੁੱਝ ਵਾਪਰਦਾ ਨਹੀਂ। ਜੇ ਵਾਪਰਿਆ ਹੋਇਆ ਪ੍ਰਤੀਤ ਹੋਵੇ ਤਾਂ ਉਸਨੂੰ ਤਰਕ ਦੀ ਸਾਣ 'ਤੇ ਪਰਖਿਆ ਜਾ ਸਕਦਾ ਹੈ। ਇਸ ਵਰਕਸ਼ਾਪ ਵਿੱਚ ਇੱਕ ਦਰਸ਼ਕ ਵੱਲੋਂ ਪੁੱਛੇ ਇਸ ਸਵਾਲ ਕਿ ਬਾਬੇ, ਤਾਂਤਰਿਕ, ਚੇਲੇ ਆਦਿ ਕਿਸੇ ਦੇ ਜੀਵਨ ਵਿੱਚ ਵਾਪਰੀਆਂ ਬਹੁਤ ਸਾਰੀਆਂ ਸੱਚੀਆਂ ਗੱਲਾਂ ਕਿਵੇਂ ਦੱਸ ਦਿੰਦੇ ਹਨ ?

ਉਹਨਾਂ ਕਿਹਾ ਸਾਨੂੰ ਲੋਕ ਅਕਸਰ ਇਹੋ ਸਵਾਲ ਕਰਦੇ ਹਨ..ਕਿ ਭਾਸਣਾਂ ਨਾਲ ਕੁੱਝ ਨਹੀਂ ਬਣਨਾ ਉਹਨਾਂ ਵਾਂਗੂੰ ਕਰਕੇ ਵਿਖਾਓ ਫੇਰ ਮੰਨਾਂਗੇ... ਸੋ ਏਸੇ ਦੌਰਾਨ ਇਸ ਹਾਲ ਤੋਂ ਬਾਹਰ ਬੈਠੇ ਕਿਸੇ ਅਨਜਾਣ ਨੌਜਵਾਨ ਨੂੰ ਅੰਦਰ ਲਿਆਂਦਾ ਅਤੇ ਉਸਦੇ ਨਾਲ ਵਾਪਰੀਆਂ ਘਟਨਾਵਾਂ ਬਾਰੇ ਨਾਇਕ ਜੀ ਨੇ ਲਗਭਗ ਸਾਰੀਆਂ ਗੱਲਾਂ ਦੱਸ ਦਿੱਤੀਆਂ ਜਿਵੇਂ ਬਾਬੇ ਜਾਂ ਹੋਰ ਦੱਸ ਦਿੰਦੇ ਹਨ।

ਇਸ ਵਰਕਸ਼ਾਪ ਵਿਚ ਬਹੁਤ ਸਾਰੇ ਸਵਾਲ ਜਵਾਬ ਹੋਏ। ਵੀਰ ਸਿੰਘ ਭਰੋਖਾਂ ਨੇ ਮੰਚ ਸੰਚਾਲਨ ਕੀਤਾ। ਮਾ. ਸ਼ਮਸ਼ੇਰ ਚੋਰਮਾਰ ਨੇ ਨਰੇਂਦਰ ਨਾਇਕ ਦੇ ਜੀਵਨ ਅਤੇ ਕੰਮਾਂ ਬਾਰੇ ਜਾਣਕਾਰੀ ਦਿੱਤੀ। 'ਅੰਧਵਿਸ਼ਵਾਸ ਅਤੇ ਰੋਗ ਤੇ ਇਲਾਜ' ਅਸੋਕ ਭਾਟੀਆ ਦੀ ਹਿੰਦੀ ਤੋਂ ਪੰਜਾਬੀ ਚ ਅਨੁਵਾਦ ਪੁਸਤਕ ਦਾ ਲੋਕ ਅਰਪਣ ਕੀਤਾ। ਅਜਾਇਬ ਜਲਾਲਆਣਾ, ਦਰਸ਼ਨ ਸਿੰਘ, ਪਰਮਾਨੰਦ, ਕਰਨੈਲ ਸਿੰਘ, ਪਵੇਲ, ਕੁਲਦੀਪ ਸਿੰਘ, ਦਵਿੰਦਰ ਸਿੰਘ, ਬਿੱਟੂ ਮਲਿਕਪੁਰਾ, ਡਾ. ਹਰਮਨ ਸਿੰਘ, ਨਵਜੋਤ ਸਿੰਘ ਐਨ.ਆਰ.ਆਈ., ਹਰਪਾਲ ਹੁੱਡਾ, ਦੇਸ ਰਾਜ ਮਾਚਰਾ ਆਦਿ ਸਮੇਤ ਵੱਡੀ ਸੰਖਿਆ ਚ ਦਰਸ਼ਕ ਪਹੁੰਚੇ ਹੋਏ ਸਨ।

**ਸੁਰਿੰਦਰ ਰਾਮਪੁਰਾ ਦੀ ਰਾਮਪੁਰਾਫੂਲ ਤੋਂ ਰਿਪੋਰਟ**:- ਤਰਕਸ਼ੀਲ ਲਹਿਰ ਦੇ ਕੌਮੀ ਪ੍ਰਧਾਨ ਡਾਕਟਰ ਨਰਿੰਦਰ ਨਾਇਕ ਨੇ ਰਾਮਪੁਰਾ ਫੂਲ ਦੇ ਫਤਿਹ ਗਰੁੱਪ ਆਫ ਕਾਲਜਿਜ਼ ਵਿਖੇ ਤਰਕਸ਼ੀਲ ਲਹਿਰ ਸਬੰਧੀ ਭਾਵਪੂਰਤ ਸੈਮੀਨਾਰ ਨੂੰ ਸੰਬੋਧਿਤ ਕੀਤਾ। ਡਾਕਟਰ ਨਰਿੰਦਰ ਨਾਇਕ ਜੋ ਮੈਡੀਕਲ ਕਾਲਜ ਤੋਂ ਰਿਟਾਇਰਡ ਪ੍ਰੋਫੈਸਰ ਹਨ ਤੇ ਭਾਰਤ ਭਰ ਵਿੱਚ ਕੰਮ ਕਰਦੀਆਂ ਸੰਸਥਾਵਾ ਦੇ ਕੌਮੀ ਪ੍ਰਧਾਨ ਵੀ ਹਨ ਆਪਣੇ ਸਾਥੀਆਂ ਸਮੇਤ ਇੱਥੇ ਪਹੁੰਚੇ ਸਨ। ਕਾਲਜ ਦੇ ਖਚਾਖਚ ਭਰੇ ਹਾਲ ਵਿੱਚ ਉਹਨਾਂ ਆਪਣੇ ਕਲਾਮਈ ਭਾਸ਼ਣ ਤੇ ਵੀਡੀਓ ਕਲਿੱਪਾਂ ਰਾਹੀਂ ਮੈਜਿਕ ਤੇ ਚਮਤਕਾਰਾਂ ਦੀ ਵਿਆਖਿਆ ਕੀਤੀ। ਉਹਨਾਂ ਦੱਸਿਆ ਕਿ ਜਾਦੂਗਰ ਲੋਕ ਹਮੇਸ਼ਾ ਮੈਜਿਕ ਰਾਹੀ ਮਨਪਰਚਾਵਾ ਕਰਕੇ ਐਲਾਨ ਵੀ ਕਰਦੇ ਹਨ ਕਿ ਉਹਨਾ ਕੋਲ ਕੋਈ ਗੈਬੀ ਸ਼ਕਤੀ ਨਹੀਂ ਹੈ, ਸਿਰਫ ਤੇ ਸਿਰਫ ਹੱਥ ਦੀ ਸਫਾਈ ਤੇ ਅਭਿਆਸ ਦੀ ਜ਼ਰੂਰਤ ਹੈ। ਉਹ ਅਜਿਹਾ ਕਰਕੇ ਆਪਣੀ ਰੋਜੀ-ਰੋਟੀ ਲਈ ਕੰਮ ਕਰਦਾ ਹੈ ਜਦੋਂ ਕਿ ਅਖੌਤੀ ਬਾਬੇ ਛੋਟੇ-ਛੋਟੇ ਟਰਿੱਕ ਵਿਖਾਕੇ ਆਪਣੇ-ਆਪ ਨੂੰ ਅਖੌਤੀ ਭਗਵਾਨ ਅਖਵਾਉਣ ਲੱਗ ਜਾਂਦੇ ਹਨ। ਫਿਰ ਉਹ ਸਮਾਜ ਦੀ ਮਾਨਸਿਕ, ਆਰਥਿਕ ਲੁੱਟ ਤੇ ਇਥੋਂ ਤੱਕ ਕਿ ਸਰੀਰਕ ਸੋਸ਼ਨ ਵੀ ਕਰਦੇ ਹਨ। ਉਹਨਾ ਸਾਂਈ ਬਾਬਾ ਵੱਲੋਂ ਹਵਾ ਚੋਂ, ਦੇਸ਼ ਦੇ ਪ੍ਰਧਾਨ ਮੰਤਰੀ ਤੇ ਗ੍ਰਹਿ ਮੰਤਰੀ ਨੂੰ ਸੋਨੇ ਦੀਆਂ ਚੇਨੀਆਂ ਪੈਦਾ ਕਰਕੇ ਦੇਣ ਦੀਆਂ ਅਸਲ ਕਲਿੱਪਾਂ ਵਿਖਾ ਕੇ ਤੇ ਫਿਰ ਖ਼ੁਦ ਹਵਾ 'ਚੋ ਚੈਨੀ ਪ੍ਰਾਪਤ ਕਰਨ ਦੇ ਟਰਿੱਕ ਦੀ ਵੀ ਵਿਆਖਿਆ ਕੀਤੀ। ਉਹਨਾ ਅੱਗੇ ਕਿਹਾ ਸਾਡਾ ਮਕਸਦ ਤਾਂ ਲੋਕਾਂ ਵਿੱਚ ਪ੍ਰਸ਼ਨ ਕਰਨ ਦੀ ਪ੍ਰਵਿਰਤੀ ਪੈਦਾ ਕਰਨ ਤੇ ਉੱਤਰ ਤਲਾਸ਼ਣ ਦੀ ਤਾਂਘ ਪੈਦਾ ਕਰਨਾ ਹੈ। ਟੀਐਸਪੀ ਪੰਜਾਬ ਦੇ ਸੁਬਾਈ ਆਗੂ ਰਾਜਪਾਲ ਸਿੰਘ, ਰਾਜ ਕੁਮਾਰ ਪਟਿਆਲਾ, ਭੂਰਾ ਸਿੰਘ ਮਹਿਮਾ ਸਰਜਾ, ਰਾਮ ਸਿੰਘ

ਨਿਰਮਾਣ, ਮਾਸਟਰ ਗਿਆਨ ਸਿੰਘ, ਗਗਨ ਗਰੋਵਰ, ਜੰਟਾ ਸਿੰਘ, ਗਿੱਦੜਬਾਹਾ ਤੇ ਮੌੜ ਇਕਾਈ ਦੇ ਸਰਗਰਮ ਮੈਂਬਰ ਤੇ ਰਾਮਪੁਰਾਫੂਲ ਇਕਾਈ ਦੇ ਵੱਡੀ ਗਿਣਤੀ ਚ ਮੈਂਬਰ ਇਸ ਪ੍ਰੋਗਰਾਮ ਵਿੱਚ ਸ਼ਾਮਲ ਹੋਏ। ਫਤਿਹ ਕਾਲਜ ਦੇ ਪ੍ਰਿੰਸੀਪਲ ਸਾਹਿਬ ਤੇ ਸਟਾਫ ਦੇ ਭਰਪੂਰ ਸਹਿਯੋਗ ਦੀ ਸੁਸਾਇਟੀ ਆਗੂਆਂ ਨੇ ਸ਼ਲਾਘਾ ਕੀਤੀ।

**ਸੁਰਜੀਤ ਟਿੱਬਾ ਜੋਨ ਮੁਖੀ ਦੀ ਜਲੰਧਰ ਤੋਂ ਰਿਪੋਰਟ**: ਜੋਨ ਜਲੰਧਰ ਵੱਲੋਂ ਉਲੀਕਿਆ ਨਰਿੰਦਰ ਨਾਇਕ ਜੀ ਦਾ ਸੈਮੀਨਾਰ ਸਫਲਤਾਪੂਰਵਕ ਸਮਾਪਤ ਹੋਇਆ। ਜ਼ੋਨ ਜਲੰਧਰ ਦੀਆਂ ਸਾਰੀਆਂ ਇਕਾਈਆਂ ਨੇ ਪੂਰੀ ਕੋਸ਼ਿਸ਼ ਕਰਕੇ ਪ੍ਰੋਗਰਾਮ ਨੂੰ ਸਫਲ ਬਨਾਉਣ ਲਈ ਯੋਗਦਾਨ ਦਿੱਤਾ। ਜਲੰਧਰ ਇਕਾਈ ਨੇ ਸੈਮੀਨਾਰ ਦੀ ਤਿਆਰੀ ਲਈ ਤਨਦੇਹੀ ਨਾਲ ਡਿਊਟੀ ਨਿਭਾਈ ।ਇਸ ਸੈਮੀਨਾਰ ਵਿਚ ਜੋਨ ਅੰਮ੍ਰਿਤਸਰ ਤੋਂ ਰਾਜਵੰਤ ਬਾਗੜੀਆ, ਸੁਮੀਤ ਸਿੰਘ, ਮੁਖਤਾਰ ਗੋਪਾਲਪੁਰਾ ਤੇ ਹੋਰ ਸਾਥੀ ਅਤੇ ਜ਼ੋਨ ਨਵਾਂ ਸ਼ਹਿਰ ਤੋਂ ਸੱਤਪਾਲ ਸਲੋਹ, ਜੋਗਿੰਦਰ ਕੁੱਲੇਵਾਲ ਤੇ ਸਾਥੀਆਂ ਨੇ ਵੀ ਸ਼ਮੂਲੀਅਤ ਕੀਤੀ ।ਸੈਮੀਨਾਰ ਹਾਜਰੀ ਪੱਖੋ ਤਸੱਲੀਬਖਸ਼ ਰਿਹਾ। ਨਰਿੰਦਰ ਨਾਇਕ ਆਪਣੇ ਆਪ ਵਿੱਚ ਇੱਕ ਹਸਤੀ ਹਨ। ਵੱਡੀ ਉਮਰ ਦੇ ਬਾਵਜੂਦ ਜੋਸ਼ ਕਾਇਮ ਰੱਖਦੇ ਹਨ। ਇਸ ਸੈਮੀਨਾਰ ਵਿੱਚ ਸਪੇਨ ਦੀ ਯੂਨੀਵਰਸਿਟੀ ਤੋਂ "ਦੱਖਣੀ ਏਸ਼ੀਆ ਦੇ ਦੇਸ਼ਾਂ ਵਿੱਚ ਅੰਧ ਵਿਸ਼ਵਾਸ" ਵਿਸ਼ੇ ਉੱਪਰ ਖੋਜ ਕਰ ਚੁੱਕੇ ਪ੍ਰੋ. ਜੈਕਬ ਜੀ ਪੁੱਜੇ ਜੋ ਕਿ ਇਨ੍ਹਾਂ ਪ੍ਰੋਗਰਾਮਾਂ ਦੌਰਾਨ ਨਰਿੰਦਰ ਨਾਇਕ ਜੀ ਨਾਲ ਰਹੇ। ਤਰਕਸ਼ੀਲ ਸੁਸਾਇਟੀ ਪੰਜਾਬ ਦੇ ਕੀਤੇ ਜਾ ਰਹੇ ਕੰਮਾਂ ਨੂੰ ਉਹਨਾਂ ਨੇ ਬਹੁਤ ਵਿਸਥਾਰ ਨਾਲ ਜਾਨਿਆ ਅਤੇ ਆਪਣੀ ਡਾਇਰੀ ਵਿਚ ਨੋਟ ਕੀਤਾ। ਵਿਦਿਆਰਥੀ ਚੇਤਨਾ ਵਿਭਾਗ ਦੇ ਮੁਖੀ ਰਜਿੰਦਰ ਭਦੌੜ ਜੀ ਨੇ ਵੀ ਹਾਜਰ ਤਰਕਸ਼ੀਲ ਸਾਥੀਆਂ ਨੂੰ ਸੰਬੋਧਨ ਕੀਤਾ। ਸ਼ਾਹਕੋਟ ਇਕਾਈ ਦੇ ਸਾਥੀਆਂ ਦਾ ਵੀ ਵਿਸ਼ੇਸ਼ ਸਹਿਯੋਗ ਰਿਹਾ। ਜੀਰਾ ਇਕਾਈ ਦੇ ਸਾਥੀ ਦੂਰੀ ਦੇ ਬਾਵਜੂਦ ਸ਼ਾਮਲ ਹੋਏ।

**ਸਰਹੰਦ ਤੋਂ ਅਜੀਤ ਪ੍ਰਦੇਸੀ ਦੀ ਰਿਪੋਰਟ**: ਜੋਨ ਚੰਡੀਗੜ੍ਹ ਵੱਲੋਂ 18 ਅਗਸਤ ਨੂੰ 'ਚਮਤਕਾਰਾਂ ਪਿੱਛੇ ਵਿਗਿਆਨ' ਵਿਸ਼ਿਆਂ ਸਬੰਧੀ ਸੈਮੀਨਾਰ ਪੈਨਸ਼ਨ ਭਵਨ, ਫਤਿਹਗੜ੍ਹ ਸਾਹਿਬ ਵਿਖੇ ਕਰਵਾਇਆ ਗਿਆ ਜਿਸ ਦੇ ਮੁੱਖ ਬੁਲਾਰੇ ਸਨ ਫੈਡਰੇਸ਼ਨ ਆਫ ਇੰਡੀਅਨ ਰੈਸ਼ਨਲਿਸਟ ਐਸੋ: [ਫੀਰਾ] ਦੇ ਕੌਮੀ ਪ੍ਰਧਾਨ ਨਰਿੰਦਰ ਨਾਇਕ ਜੀ।ਸੁਸਾਇਟੀ ਦੇ ਕੌਮੀ ਤੇ ਕੌਮਾਂਤਰੀ ਵਿਭਾਗ ਦੇ ਮੁਖੀ ਜਸਵੰਤ ਮੋਹਾਲੀ, ਹਰਿਆਣਾ ਤਰਕਸ਼ੀਲ ਸੁਸਾਇਟੀ ਦੇ ਸਰਗਰਮ ਆਗੂ ਗੁਰਮੀਤ ਅੰਬਾਲਾ ਅਤੇ ਪਟਿਆਲਾ ਤੋਂ ਆਗੂ ਰਾਮ ਕੁਮਾਰ ਇਸ ਸਮਾਗਮ ਵਿੱਚ ਵਿਸ਼ੇਸ਼ ਤੌਰ ਤੇ ਸ਼ਾਮਿਲ ਹੋਏ। ਨਾਇਕ ਜੀ ਨੇ ਕੁੱਝ ਮੈਜਿਕ ਟ੍ਰਿਕਸ ਕਰਦਿਆਂ ਕਿਹਾ ਕਿ ਬਹੁਤ ਸਾਰੇ ਢੌਂਗੀ ਅਜਿਹੇ ਟ੍ਰਿਕਸ ਕਰਕੇ ਆਪਣੇ ਆਪ ਨੂੰ ਚਮਤਕਾਰੀ ਬਾਬੇ, ਸਵਾਮੀ, ਸੰਤ, ਗੁਰੂ ਤੇ ਕਰਨੀ ਵਾਲੇ ਮਹਾਂਪੁਰਸ਼ ਸਥਾਪਤ ਕਰਨ ਵਿੱਚ ਕਾਮਯਾਬ ਹੋ ਜਾਂਦੇ ਹਨ 'ਤੇ ਫਿਰ ਭੋਲੀ ਭਾਲੀ ਜਨਤਾ ਦਾ ਆਰਥਿਕ, ਮਾਨਸਿਕ ਤੇ ਸਰੀਰਕ ਸ਼ੋਸ਼ਣ ਕਰਨ ਲੱਗ ਜਾਂਦੇ ਹਨ। ਨਾਇਕ ਜੀ ਨੇ ਦੱਸਿਆ ਕਿ ਕੰਧ 'ਤੇ ਟੰਗੀ ਕਿਸੇ ਤਸਵੀਰ ਚੋਂ ਰਾਖ ਪੈਦਾ ਹੋਣੀ, ਕਿਸੇ ਦਰਖ਼ਤ ਵਿੱਚੋਂ ਦੁੱਧ ਨਿਕਲਣਾ ਜਾਂ ਕਿਸੇ ਮੂਰਤੀ ਦੀਆਂ ਅੱਖਾਂ ਵਿੱਚੋਂ ਅਥਰੂ ਆਉਣੇ ਵਗੈਰਾ ਕੋਈ ਚਮਤਕਾਰ ਨਹੀਂ ਹੁੰਦੇ ਸਗੋਂ ਇਨ੍ਹਾਂ ਪਿੱਛੇ ਵਿਗਿਆਨਕ ਕਾਰਨ ਹੁੰਦੇ ਹਨ। ਇਸਦੇ ਨਾਲ ਨਾਲ ਉਨ੍ਹਾਂ ਇਹ ਵੀ ਸਮਝਾਇਆ ਕਿ ਭਾਰਤ ਵਿੱਚ ਅਮੀਰੀ ਗਰੀਬੀ ਦਾ ਪਾੜਾ ਵਧ ਰਿਹਾ ਹੈ ਜਿਸ ਲਈ ਦੇਸ਼ ਦਾ ਰਾਜਨੀਤਕ ਪ੍ਰਬੰਧ ਜੁੰਮੇਵਾਰ ਹੈ ਨਾਂ ਕਿ ਕਿਸਮਤ ਜਾਂ ਪਿਛਲੇ ਜਨਮਾਂ ਦੇ ਕਰਮ। ਸਾਡੇ ਸਾਹਮਣੇ ਪ੍ਰਦੂਸ਼ਿਤ, ਵਾਤਾਵਰਣ ਵੀ ਮੁੱਖ ਮਸਲਾ ਹੈ ਜਿਸ ਦਾ ਮਨੁੱਖੀ ਸਿਹਤ 'ਤੇ ਬਹੁਤ ਮਾਰੂ ਪ੍ਰਭਾਵ ਪੈਂਦਾ ਹੈ। ਇਸ ਸਮਾਗਮ ਦਾ ਪ੍ਰਬੰਧ ਸਰਹਿੰਦ ਇਕਾਈ ਵੱਲੋਂ ਕੀਤਾ ਗਿਆ ਜਿਸ ਵਿੱਚ ਬਲਦੇਵ ਜਲਾਲ, ਮਾਸਟਰ ਹਰਜੀਤ ਤਰਖਾਣ ਮਾਜਰਾ ਤੇ ਇਕਾਈ ਦੇ ਹੋਰ ਮੈਂਬਰਾਂ ਨੇ ਵਿਸ਼ੇਸ਼ ਭੂਮਿਕਾ ਨਿਭਾਈ। ਜ਼ੋਨ ਮੁਖੀ ਗੁਰਮੀਤ ਖਰੜ ਵੱਲੋਂ ਵਧੀਆ ਤਰੀਕੇ ਨਾਲ ਸਟੇਜ ਦੀ ਜ਼ਿੰਮੇਵਾਰੀ ਨਿਭਾਈ ਗਈ। ਜ਼ੋਨ ਦੀਆਂ ਚੰਡੀਗੜ੍ਹ, ਮੋਹਾਲੀ, ਖਰੜ, ਰੋਪੜ, ਬਸੀ ਪਠਾਣਾਂ, ਸਰਹਿੰਦ ਤੇ ਮੰਡੀ ਗੋਬਿੰਦਗੜ੍ਹ ਇਕਾਈਆਂ ਦੇ ਮੈਂਬਰ ਤੇ ਹਮਦਰਦ ਵੱਡੀ ਗਿਣਤੀ ਵਿੱਚ ਨਾਇਕ ਜੀ ਨੂੰ ਸੁਣਨ ਲਈ ਪਹੁੰਚੇ ਹੋਏ ਸਨ।

**ਤ. ਸੁ. ਹਰਿਆਣਾ ਦੇ ਸਕੱਤਰ ਗੁਰਮੀਤ ਦੀ ਕੁਰੂਕਸ਼ੇਤਰ ਤੋਂ ਰਿਪੋਰਟ**: ਫੀਰਾ ਦੇ ਕੌਮੀ ਪ੍ਰਧਾਨ ਨਰੇਂਦਰ ਨਾਇਕ ਦਾ ਇਸ ਕੜੀ ਦਾ ਆਖਰੀ ਪ੍ਰੋਗਰਾਮ ਓਮ ਪ੍ਰਕਾਸ਼ ਗਰੇਵਾਲ ਅਧਿਐਨ ਅਤੇ ਖੋਜ ਸੰਸਥਾ ਕੁਰੂਕਸੇਤਰ ਵਿਖੇ ਕੀਤਾ ਗਿਆ। ਇਸ ਪ੍ਰੋਗਰਾਮ ਵਿਚ ਦਿੱਲੀ ਤੋਂ ਵੀ ਕੁੱਝ ਸਾਥੀ ਹਾਜਰ ਰਹੇ। ਆਮ ਲੋਕਾਂ ਦੀ ਵੱਡੀ ਗਿਣਤੀ ਹਾਜ਼ਰ ਸੀ। ਨਰਿੰਦਰ ਨਾਇਕ ਨੇ ਡਾਕਟਰ ਏ ਟੀ ਕਾਵੂਰ ਅਤੇ ਬੀ ਪ੍ਰੇਮਾਨੰਦ ਦੀਆਂ ਕੁੱਝ ਵੀਡੀਓ ਵੀ ਦਿਖਾਈਆਂ ਜਿਨ੍ਹਾਂ ਵਿੱਚ ਉਹ ਚਮਤਕਾਰੀ ਬਾਬਿਆਂ ਦਾ ਪਰਦਾਫਾਸ ਕਰਦੇ ਹਨ। ਉਨ੍ਹਾਂ ਸਪੱਸ਼ਟ ਕੀਤਾ ਕਿ ਹੁਣ ਨਵੇਂ ਬਾਬੇ ਨਵੇਂ ਢੰਗ ਨਾਲ ਲੋਕਾਂ ਨੂੰ ਮੂਰਖ ਬਣਾ ਰਹੇ ਹਨ। ਉਹ ਨਵੇਂ ਸ਼ਬਦ ਜਾਲ ਨਾਲ ਆਏ ਹਨ। ਲੋਕਾਂ ਨੂੰ ਤੰਦਰੁਸਤ ਰੱਖਣ ਲਈ, ਸ਼ਕਤੀ ਵਰਧਕ ਦਵਾਈਆਂ ਅਤੇ ਬੀਮਾਰੀਆਂ ਦੇ ਇਲਾਜ ਲਈ ਦੇਸ਼ੀ ਦਵਾਈਆਂ ਦੇ ਨਾਮ ਤੇ ਵੱਡੇ ਪੱਧਰ 'ਤੇ ਲੁੱਟਿਆ ਜਾ ਰਿਹਾ ਹੈ। ਇਨ੍ਹਾਂ ਦੇਸੀ 'ਡਾਕਟਰ' ਬਾਬਿਆਂ ਤੋਂ

ਲੋਕਾਂ ਨੂੰ ਸਾਵਧਾਨ ਕਰਨ ਦਾ ਕੰਮ ਵੀ ਤਰਕਸ਼ੀਲਾਂ ਨੇ ਕਰਨਾ ਹੈ। ਇਸ ਸਮੇਂ ਉਨ੍ਹਾਂ ਨੇ ਡਾਕਟਰ ਕਾਵੂਰ, ਬੀ ਪ੍ਰੇਮਾਨੰਦ, ਨਰਿੰਦਰ ਦਾਭੋਲਕਰ ਅਤੇ ਵਿਸ਼ਵ ਪ੍ਰਸਿੱਧ ਤਰਕਸ਼ੀਲ ਜਾਦੂਗਰ ਜੇਮਜ ਰੈਂਡੀ ਨਾਲ ਬਤਾਏ ਸਮੇਂ ਨੂੰ ਯਾਦ ਕੀਤਾ। ਸਟੇਜ ਸੰਚਾਲਨ ਬਲਜੀਤ ਭਾਰਤੀ ਨੇ ਕੀਤਾ। ਤਰਕਸ਼ੀਲ ਸੁਸਾਇਟੀ ਹਰਿਆਣਾ ਦੇ ਸੈਕਟਰੀ ਗੁਰਮੀਤ ਅੰਬਾਲਾ ਨੇ ਫੀਰਾ ਪ੍ਰਧਾਨ ਨਰੇਂਦਰ ਨਾਇਕ ਬਾਰੇ, ਫੀਰਾ ਦੀ ਸਥਾਪਨਾ ਬਾਰੇ ਤੇ ਇਸ ਦੇ ਇਤਿਹਾਸ ਬਾਰੇ ਜਾਣਕਾਰੀ ਦਿੱਤੀ। ਤਰਕਸੀਲ ਸੁਸਾਇਟੀ ਹਰਿਆਣਾ ਦੇ ਪ੍ਰਧਾਨ ਫਰਿਆਦ ਸਿੰਘ ਨੇ ਜਾਦੂ ਦੇ ਟਰਿੱਕ ਦਿਖਾ ਕੇ ਦਰਸ਼ਕਾਂ ਦਾ ਮਨੋਰੰਜਨ ਕੀਤਾ। ਹਰਿਆਣਾ ਦੇ ਜਾਣੇ-ਪਹਿਚਾਣੇ ਤਰਕਸ਼ੀਲ ਆਗੂ ਬਲਵੰਤ ਸਿੰਘ ਨੇ ਤਰਕਸ਼ੀਲ ਸੁਸਾਇਟੀ ਹਰਿਆਣਾ ਦੇ ਕੰਮਾਂ ਦੀ ਜਾਣਕਾਰੀ ਦਿੱਤੀ। ਇਸ ਪ੍ਰੋਗਰਾਮ ਨੂੰ ਸਫਲ ਬਣਾਉਣ ਵਿੱਚ ਪਲਵਿੰਦਰ ਸਿੰਘ, ਬਲਦੇਵ ਮਹਿਰੋਕ, ਕਰਮਜੀਤ ਸਿੰਘ ਠਸਕਾ, ਮਾਸਟਰ ਰਾਕੇਸ ਟਰੀਮੈਨ, ਗੁਰਮੀਤ ਅੰਬਾਲਾ ਅਤੇ ਮੁਕੇਸ ਕੁਮਾਰ ਦਾ ਵਿਸੇਸ ਯੋਗਦਾਨ ਰਿਹਾ।

**ਫੀਰਾ ਸਕੱਤਰ ਸੁਦੇਸ਼ ਘੋੜੇਰਾਓ ਦੀ ਮੁਕਤਸਰ ਫੇਰੀ [ ਰਿਪੋਰਟ: ਰਾਮ ਸਵਰਨ ਲੱਖੇਵਾਲੀ ]:**

15 ਅਗਸਤ ਨੂੰ ਫੀਰਾ ਦੇ ਜਨਰਲ ਸਕੱਤਰ ਪ੍ਰੋ. ਸੁਦੇਸ਼ ਘੋੜੇਰਾਓ ਨਾਲ ਇੱਕ ਮਿਲਣੀ ਮੁਕਤਸਰ ਵਿਖੇ ਕੀਤੀ ਗਈ, ਜਿਸ ਵਿੱਚ ਫਾਜ਼ਿਲਕਾ ਜੋਨ ਦੀਆਂ ਅਬੋਹਰ, ਗੁਰੂ ਹਰਸਹਾਏ ਤੇ ਮੁਕਤਸਰ ਲੱਖੇਵਾਲੀ ਇਕਾਈਆਂ ਦੇ ਸਰਗਰਮ ਵਰਕਰਾਂ/ ਆਗੂਆਂ ਨੇ ਸਮੂਲੀਅਤ ਕੀਤੀ। ਪ੍ਰੋ. ਸੁਦੇਸ ਘੋੜੇਰਾਓ ਨੇ ਅੰਧਸ਼ਰਧਾ ਨਿਰਮੂਲਨ ਸੰਮਤੀ ਨਾਲ ਜੁੜੇ ਆਪਣੇ ਜੀਵਨ ਸਫਰ ਬਾਰੇ ਦੱਸਿਆ। ਸੁਆਲ ਜੁਆਬ ਦੇ ਸੈਸਨ ਵਿੱਚ ਕੁਲਜੀਤ ਡੰਗਰ ਖੇੜਾ, ਅਵਤਾਰ ਦੀਪ, ਸੁਖਦੇਵ ਮਲੂਕਪੁਰੀ, ਪ੍ਰਵੀਨ ਜੰਡਵਾਲਾ, ਗਣਪਤ ਵਰਮਾ, ਬਲਦੇਵ ਲੱਧੂਵਾਲਾ ਆਦਿ ਤਰਕਸ਼ੀਲ ਆਗੂਆਂ ਨੇ ਭਾਗ ਲਿਆ। ਉਨ੍ਹਾਂ ਵਿਗਿਆਨਕ ਚੇਤਨਾ ਦੇ ਪਾਸਾਰ ਲਈ ਵੱਖ-ਵੱਖ ਰਾਜਾਂ ਦੀ ਆਪਸੀ ਸਾਂਝ ਤੇ ਤਸੱਲੀ ਪ੍ਰਗਟਾਈ।

**ਇਕਾਈ ਅੰਮ੍ਰਿਤਸਰ :**

( 1) ਮਾਝਾ ਜੋਨ ਵੱਲੋਂ ਮਨੁੱਖੀ ਅਧਿਕਾਰਾਂ ਦੀ ਪ੍ਰਸਿੱਧ ਸਮਾਜਿਕ ਕਾਰਕੁਨ ਤੀਸਤਾ ਸ਼ੀਤਲਵਾੜ ਅਤੇ ਆਲਟ ਨਿਊਜ਼ ਦੇ ਸੰਸਥਾਪਕ ਮੁਹੰਮਦ ਜ਼ੁਬੈਰ ਨੂੰ ਬਿਨ੍ਹਾਂ ਕਿਸੇ ਜੁਰਮ ਅਤੇ ਕਾਨੂੰਨੀ ਜਾਂਚ ਕਰਵਾਏ ਬਗ਼ੈਰ ਗ੍ਰਿਫਤਾਰ ਕਰਨ ਦੇ ਖਿਲਾਫ਼ ਸਖ਼ਤ ਰੋਸ ਮੁਜਾਹਰਾ ਕੀਤਾ ਗਿਆ ਅਤੇ ਸੁਪਰੀਮ ਕੋਰਟ ਤੋਂ ਭੀਮਾ ਕੋਰੇਗਾਓਂ ਦੇ ਝੂਠੇ ਕੇਸਾਂ ਵਿਚ ਪਿਛਲੇ ਚਾਰ ਸਾਲਾਂ ਤੋਂ ਜੇਲ੍ਹਾਂ 'ਚ ਨਜ਼ਰਬੰਦ ਬੁੱਧੀਜੀਵੀਆਂ ਸਮੇਤ ਇਨ੍ਹਾਂ ਦੋਵਾਂ ਕਾਰਕੁਨਾਂ ਨੂੰ ਤੁਰੰਤ ਬਿਨ੍ਹਾਂ ਸ਼ਰਤ ਰਿਹਾਅ ਕਰਨ ਦੀ ਜ਼ੋਰਦਾਰ ਮੰਗ ਕੀਤੀ ਗਈ। ਇਸ ਰੋਸ ਮੁਜਾਹਰੇ ਦੀ ਪ੍ਰਧਾਨਗੀ ਤਰਕਸ਼ੀਲ ਆਗੂ ਸੁਮੀਤ ਸਿੰਘ ਨੇ ਕੀਤੀ। ਜੋਨ ਆਗੂਆਂ ਮੁਖਤਿਆਰ ਗੋਪਾਲਪੁਰਾ ਅਤੇ ਸੰਦੀਪ ਧਾਰੀਵਾਲ ਭੋਜਾ ਨੇ ਵੀ ਸੰਬੋਧਨ ਕੀਤਾ।

(2) ਜਮਹੂਰੀ ਅਧਿਕਾਰ ਸਭਾ, ਭਾਰਤੀ ਕਿਸਾਨ ਯੂਨੀਅਨ (ਏਕਤਾ-ਉਗਰਾਹਾਂ) ਅਤੇ ਤਰਕਸ਼ੀਲ ਸੁਸਾਇਟੀ ਪੰਜਾਬ ਅੰਮ੍ਰਿਤਸਰ ਇਕਾਈ ਵੱਲੋਂ ਪਿਛਲੇ ਤਿੰਨ ਦਹਾਕਿਆਂ ਤੋਂ ਆਦਿਵਾਸੀਆਂ ਦੇ ਜਮਹੂਰੀ ਹੱਕਾਂ ਲਈ ਜਮਹੂਰੀ ਸੰਘਰਸ਼ ਕਰਨ ਵਾਲੇ ਪ੍ਰਸਿੱਧ ਗਾਂਧੀਵਾਦੀ ਸਮਾਜਿਕ ਕਾਰਕੁੰਨ ਹਿਮਾਂਸ਼ੂ ਕੁਮਾਰ ਨੂੰ ਸੁਪਰੀਮ ਕੋਰਟ ਵਲੋਂ ਦਿੱਤੀ ਪੰਜ ਲੱਖ ਰੁਪਏ ਦੇ ਜ਼ੁਰਮਾਨੇ ਦੀ ਨਜਾਇਜ਼ ਸਜ਼ਾ ਰੱਦ ਕਰਵਾਉਣ ਲਈ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੂੰ ਭਾਰਤ ਦੇ ਰਾਸ਼ਟਰਪਤੀ ਦੇ ਨਾਮ ਇਕ ਮੰਗ ਪੱਤਰ ਸੌਂਪਿਆ ਗਿਆ। ਇਸ ਮੌਕੇ ਉੱਘੇ ਵਿਦਵਾਨ ਡਾ. ਪਰਮਿੰਦਰ ਸਿੰਘ, ਕਿਸਾਨ ਆਗੂ ਪਲਵਿੰਦਰ ਮਾਹਲ, ਯਸ਼ਪਾਲ ਝਬਾਲ, ਗੁਰਬਚਨ ਸਿੰਘ, ਤਰਕਸ਼ੀਲ ਆਗੂ ਸੁਮੀਤ ਸਿੰਘ, ਕੁਲਜੀਤ ਵੇਰਕਾ, ਬਲਦੇਵ ਰਾਜ ਵੇਰਕਾ, ਕਿਸਾਨ ਆਗੂ ਅਨਮੋਲ ਸਿੰਘ ਕੰਦੋਵਾਲੀ, ਕੁਲਜੀਤ ਸਿੰਘ ਜੇਠੂਵਾਲ, ਡਾ. ਕਸ਼ਮੀਰ ਸਿੰਘ, ਤਰਕਸ਼ੀਲ ਸੁਖਮੀਤ ਸਿੰਘ, ਰਾਜ ਕੁਮਾਰ ਵੇਰਕਾ ਅਤੇ ਬੀ ਕੇ ਯੂ ਏਕਤਾ ਉਗਰਾਹਾਂ ਦੇ ਸਾਥੀ ਵੱਡੀ ਗਿਣਤੀ ਵਿਚ ਸ਼ਾਮਿਲ ਹੋਏ।

(3) ਉੱਘੇ ਇਨਕਲਾਬੀ ਨਾਟਕਕਾਰ ਤੇ ਚਿੰਤਕ ਭਾਅ ਜੀ ਗੁਰਸ਼ਰਨ ਸਿੰਘ ਦੇ ਅੰਮ੍ਰਿਤਸਰ ਵਿਚਲੇ ਜੱਦੀ ਘਰ ਨੂੰ ਸਭਿਆਚਾਰਕ ਵਿਰਾਸਤ ਦਾ ਦਰਜਾ ਦੇਣ ਦੀ ਮੰਗ ਨੂੰ ਲੈ ਕੇ ਭਾਅਜੀ ਗੁਰਸ਼ਰਨ ਸਿੰਘ ਵਿਰਾਸਤ ਸੰਭਾਲ ਕਮੇਟੀ ਪੰਜਾਬ ਦੇ ਸੱਦੇ 'ਤੇ ਰੰਗਮੰਚ ਕਲਾਕਾਰਾਂ, ਲੇਖਕਾਂ, ਬੁੱਧੀਜੀਵੀਆਂ, ਲੋਕ ਪੱਖੀ, ਕਿਸਾਨ, ਜਮਹੂਰੀ ਤੇ ਜਨਤਕ ਤੇ ਤਰਕਸ਼ੀਲ ਜਥੇਬੰਦੀਆਂ ਵੱਲੋਂ 23 ਜੁਲਾਈ ਨੂੰ ਉਨ੍ਹਾਂ ਦੇ ਰਣਜੀਤਪੁਰਾ, ਗੰਗਾ ਬਿਲਡਿੰਗ ਸਥਿੱਤ ਜੱਦੀ ਘਰ ਦੇ ਸਾਮਣੇ ਰੋਸ ਪ੍ਰਦਰਸ਼ਨ ਕੀਤਾ ਗਿਆ। ਇਸ ਮੌਕੇ ਪੰਜਾਬ ਸਰਕਾਰ ਤੋਂ ਜ਼ੋਰਦਾਰ ਮੰਗ ਕੀਤੀ ਗਈ ਕਿ ਉਹ ਭਾਅ ਜੀ ਦੇ ਜੱਦੀ ਘਰ ਨੂੰ ਵਿਰਾਸਤੀ ਦਰਜਾ ਦੇ ਕੇ ਇਸਦਾ ਪ੍ਰਬੰਧ ਭਾਅਜੀ ਗੁਰਸ਼ਰਨ ਸਿੰਘ ਵਿਰਾਸਤ ਸੰਭਾਲ ਕਮੇਟੀ ਦੇ ਹਵਾਲੇ ਕੀਤਾ ਜਾਵੇ।ਇਸ ਮੌਕੇ ਭਾਅਜੀ ਗੁਰਸ਼ਰਨ ਸਿੰਘ ਵਿਰਾਸਤ ਸੰਭਾਲ ਕਮੇਟੀ ਦੇ ਕਨਵੀਨਰ ਡਾ: ਪਰਮਿੰਦਰ ਨੇ ਸੰਬੋਧਨ ਕੀਤਾ। ਸ਼੍ਰੋਮਣੀ ਨਾਟਕਕਾਰ ਕੇਵਲ ਧਾਲੀਵਾਲ ਨੇ ਭਾਅਜੀ ਨਾਲ ਜੁੜੀਆਂ ਰੰਗਮੰਚ ਯਾਦਾਂ ਸਾਂਝੀਆਂ ਕੀਤੀਆਂ। ਇਸ ਮੌਕੇ ਬਾਲ ਲੇਖਕ ਡਾ: ਕੁਲਬੀਰ ਸਿੰਘ ਸੂਰੀ, ਨਾਮਵਰ ਫਿਲਮ ਅਦਾਕਾਰ ਜਸਵੰਤ ਜੱਸ,

ਤਰਕਸ਼ੀਲ ਆਗੂ ਸੁਮੀਤ ਸਿੰਘ, ਜਤਿੰਦਰ ਬਰਾੜ, ਕਾਮਰੇਡ ਰਤਨ ਸਿੰਘ ਰੰਧਾਵਾ, ਕਿਸਾਨ ਆਗੂ ਗੁਰਬਚਨ ਸਿੰਘ, ਅਮਰਜੀਤ ਸਿੰਘ ਭੱਲਾ, ਯਸ਼ਪਾਲ ਝਬਾਲ, ਡਾ: ਇੰਦਰਜੀਤ ਸਿੰਘ ਗੋਗੋਆਣੀ, ਰਮੇਸ਼ ਯਾਦਵ, ਹਰਿੰਦਰ ਸੋਹਲ, ਪਵਨਦੀਪ, ਗੁਲਸ਼ਨ ਸ਼ਰਮਾ, ਮਾਸਟਰ ਕੁਲਜੀਤ ਵੇਰਕਾ, ਧਨਵੰਤ ਖਤਰਾਏ ਕਲਾਂ ਆਦਿ ਆਗੂਆਂ ਨੇ ਵੀ ਸੰਬੋਧਨ ਕੀਤਾ। ਇਸ ਰੋਸ ਪ੍ਰਦਰਸ਼ਨ ਵਿੱਚ ਰੰਗਮੰਚ ਕਲਾਕਾਰਾਂ, ਲੇਖਕਾਂ ਤੇ ਬੁੱਧੀਜੀਵੀਆਂ ਤੋਂ ਇਲਾਵਾ ਭਾਰਤੀ ਕਿਸਾਨ ਯੂਨੀਅਨ ਏਕਤਾ ਉਗਰਾਹਾਂ, ਜਮਹੂਰੀ ਕਿਸਾਨ ਸਭਾ, ਜਮਹੂਰੀ ਅਧਿਕਾਰ ਸਭਾ, ਕਿਰਤੀ ਕਿਸਾਨ ਯੂਨੀਅਨ ਪੰਜਾਬ, ਤਰਕਸ਼ੀਲ ਸੁਸਾਇਟੀ, ਫੋਕਲੋਰ ਰਿਸਰਚ ਅਕਾਦਮੀ, ਮੰਚ ਰੰਗਮੰਚ ਅੰਮ੍ਰਿਤਸਰ, ਪੰਜਾਬ ਕਿਸਾਨ ਯੂਨੀਅਨ, ਡੈਮੋਕਰੇਟਿਕ ਟੀਚਰਜ਼ ਫਰੰਟ ਤੇ ਹੋਰ ਜਥੇਬੰਦੀਆਂ ਨਾਲ ਸਬੰਧਤ ਲਖਵਿੰਦਰ ਮੰਜਿਆਂਵਾਲੀ, ਗੁਲਸ਼ਨ ਸੱਗੀ, ਬਲਬੀਰ ਸਿੰਘ ਝਾਮਕਾ, ਅਮਰਜੀਤ ਵੇਰਕਾ, ਬਲਦੇਵ ਰਾਜ ਵੇਰਕਾ, ਡਾ: ਕਸ਼ਮੀਰ ਸਿੰਘ, ਦਮਨਜੀਤ ਕੌਰ, ਬਨਾਰਸੀ ਦਾਸ, ਸਰਬਜੀਤ ਲਾਡਾ, ਸਾਜਨ ਕੋਹਿਨੂਰ, ਤਰਮਿੰਦਰ ਸਿੰਘ, ਗੁਰਬਾਜ਼ ਛੀਨਾ, ਗੁਰਪਾਲ ਗੁਰੀ, ਕੁਲਵੰਤ ਸਿੰਘ ਆਦਿ ਆਗੂ ਤੇ ਵਰਕਰ ਹਾਜਰ ਸਨ। ਇਸ ਮੌਕੇ ਪੰਜਾਬ ਲੋਕ ਸਭਿਆਚਾਰਕ ਮੰਚ ਤੇ ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ ਵਲੋਂ ਅਮੋਲਕ ਸਿੰਘ ਨੇ ਵੀ ਸੰਦੇਸ਼ ਭੇਜਿਆ।

(4) ਇਕਾਈ ਵੱਲੋਂ 25 ਜੁਲਾਈ ਨੂੰ ਆਤਮ ਪਬਲਿਕ ਸਕੂਲ, ਸਰਕਾਰੀ ਸੀ. ਸੈਕ. ਸਮਾਰਟ ਸਕੂਲ ਛੇਹਰਟਾ, ਰਾਸ਼ਟਰੀ ਬਾਲ ਸ਼ਿਖਸਾ ਕੇਂਦਰ ਅਤੇ ਅਪੈਕਸ ਇੰਟਰਨੈਸ਼ਨਲ ਸਕੂਲ ਵਿਖੇ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਕਰਵਾਈ ਗਈ।

(5) ਨੌਜਵਾਨ ਭਾਰਤ ਸਭਾ ਵਲੋਂ ਮਹਿੰਗਾਈ ਦੇ ਖਿਲਾਫ 29 ਜੁਲਾਈ ਨੂੰ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਦੇ ਸਾਹਮਣੇ ਰੋਸ ਧਰਨਾ ਦਿੱਤਾ ਗਿਆ ਜਿਸ ਵਿਚ ਤਰਕਸ਼ੀਲ ਸੁਸਾਇਟੀ ਦੀ ਅੰਮ੍ਰਿਤਸਰ ਇਕਾਈ ਨੇ ਭਰਵੀਂ ਸ਼ਮੂਲੀਅਤ ਕੀਤੀ। ਸੁਮੀਤ ਸਿੰਘ, ਵਿਦਿਆਰਥੀ ਆਗੂਆਂ ਰਵਿੰਦਰ, ਗਗਨ, ਸਿਮਰਨ ਅਤੇ ਗੁਰਪ੍ਰੀਤ ਚੋਗਾਂਵਾਂ ਵੱਲੋਂ ਸੰਬੋਧਨ ਕੀਤਾ ਗਿਆ ਅਤੇ ਡੀ ਸੀ ਦੇ ਨਾਮ ਇਕ ਮੰਗ ਪੱਤਰ ਦਿਤਾ ਗਿਆ।

(6) ਸੰਯੁਕਤ ਕਿਸਾਨ ਮੋਰਚੇ ਦੇ ਸੱਦੇ ਤੇ ਕਿਸਾਨੀ ਮੰਗਾਂ ਦੇ ਹੱਕ ਵਿਚ 31 ਜੁਲਾਈ ਨੂੰ ਰੇਲ ਰੋਕੋ ਪ੍ਰੋਗਰਾਮ ਵਿਚ ਪੂਰੇ ਚਾਰ ਘੰਟੇ ਸ਼ਮੂਲੀਅਤ ਕੀਤੀ ਗਈ।

ਇਹਨਾਂ ਸਰਗਰਮੀਆਂ ਵਿੱਚ ਸੁਮੀਤ ਸਿੰਘ, ਜਸਪਾਲ ਬਾਸਰਕੇ, ਮਨਜੀਤ ਬਾਸਰਕੇ, ਮਾ. ਕੁਲਜੀਤ ਵੇਰਕਾ, ਅਸ਼ਵਨੀ ਕੁਮਾਰ, ਕਾ. ਬਲਵਿੰਦਰ ਦੁਧਾਲਾ, ਹਰਜਿੰਦਰ ਜਲਾਲਪੁਰ, ਰਮੇਸ਼ ਕੁਮਾਰ, ਹਰਪ੍ਰੀਤ ਖਿਲਚੀਆ, ਜਸਵਿੰਦਰ ਮਲਕਪੁਰ, ਨਮਨਜੋਤ, ਕੈਪਟਨ ਸਿੰਘ, ਮਾਸਟਰ ਬਲਦੇਵ ਰਾਜ ਵੇਰਕਾ, ਸੁਖਜੀਤ ਸਿੰਘ, ਬਨਾਰਸੀ ਦਾਸ, ਸ਼ਕਤੀ ਕੁਮਾਰ, ਕਾ. ਬਲਕਾਰ ਦੁਧਾਲਾ ਆਦਿ ਸ਼ਾਮਲ ਹੋਏ। **- ਸੁਮੀਤ ਸਿੰਘ**

**ਨੌਰਦਰਨ ਜ਼ੋਨ ਇੰਸੂਰੈਂਸ ਇੰਪਲਾਈਜ਼ ਐਸੋਸੀਏਸ਼ਨ ਦੀ ਜਾਗਰੂਕਤਾ ਮਿਲਣੀ ਵਿੱਚ ਤਰਕਸ਼ੀਲ ਸਮਾਗਮ:**

15 ਅਗਸਤ ਨੂੰ ਭਾਰਤੀ ਜੀਵਨ ਬੀਮਾ ਨਿਗਮ ਦੀ ਸਭ ਤੋਂ ਵੱਡੀ ਮੁਲਾਜਮ ਜਥੇਬੰਦੀ ਨੌਰਦਰਨ ਜ਼ੋਨ ਇੰਸੂਰੈਂਸ ਇੰਪਲਾਈਜ਼ ਐਸੋਸ਼ੀਏਸ਼ਨ ਸੰਗਰੂਰ, ਬਰਨਾਲਾ ਅਤੇ ਮਲੇਰਕੋਟਲਾ ਦੀਆਂ ਦੀਆਂ ਬ੍ਰਾਂਚਾਂ ਵੱਲੋਂ ਸਾਂਝੇ ਤੌਰ ਤੇ ਕੇ.ਆਰ. ਬਲੈਸਿੰਗ ਹਾਲ ਵਿੱਚ ਆਜਾਦੀ ਦੇ 75 ਸਾਲ ਪੂਰੇ ਹੋਣ ਤੇ ਜਾਗਰੂਕਤਾ ਮਿਲਣੀ ਸਮਾਗਮ ਕਰਵਾਇਆ ਗਿਆ। ਵਿਸ਼ੇਸ਼ ਸੱਦੇ ਉੱਤੇ ਤਰਕਸ਼ੀਲ ਸੁਸਾਇਟੀ ਪੰਜਾਬ ਜ਼ੋਨ ਸੰਗਰੂਰ-ਬਰਨਾਲਾ ਦੇ ਜਥੇਬੰਦਕ ਮੁਖੀ ਮਾਸਟਰ ਪਰਮਵੇਦ ਅਤੇ ਜਮਹੂਰੀ ਅਧਿਕਾਰ ਸਭਾ ਜ਼ਿਲ੍ਹਾ ਸੰਗਰੂਰ ਦੇ ਪ੍ਰਧਾਨ ਸਵਰਨਜੀਤ ਸਿੰਘ ਤੇ ਇਕਾਈ ਸੰਗਰੂਰ ਦੇ ਤਰਕਸ਼ੀਲ ਆਗੂ ਗੁਰਦੀਪ ਸਿੰਘ ਸ਼ਾਮਲ ਹੋਏ। ਸਟੇਜ ਸਕੱਤਰ ਦੀ ਜਿੰਮੇਵਾਰੀ ਤਰਕਸ਼ੀਲ ਗੁਰਦੀਪ ਸਿੰਘ ਨੇ ਨਿਭਾਈ। ਇਸ ਜਾਗਰੂਕਤਾ ਮਿਲਣੀ ਸਮਾਗਮ ਵਿੱਚ ਹਾਜ਼ਰੀਨ ਨੂੰ ਕਾਮਰੇਡ ਕਿਰਨਦੀਪ ਸਿੰਘ ਮਨਚੰਦਾ, ਪ੍ਰਧਾਨ ਰਾਜੀਵ ਸਹਿਗਲ, ਸਵਰਨਜੀਤ ਸਿੰਘ, ਮਾਸਟਰ ਪਰਮਵੇਦ ਨੇ ਆਪੋ ਆਪਣੇ ਸੰਬੋਧਨ ਵਿੱਚ ਕਿਹਾ ਕਿ ਲੋਕਾਂ ਦੇ ਉਜਾੜੇ, ਬਰਬਾਦੀ ’ਤੇ ਆਈ ਆਜਾਦੀ ਵਿੱਚ ਧਾਰਮਿਕ ਕੱਟੜਤਾ, ਅੰਧਵਿਸ਼ਵਾਸ, ਫਿਰਕਾਪ੍ਰਸਤੀ, ਮੌਕਾਪ੍ਰਸਤੀ, ਆਰਥਿਕ, ਸਮਾਜਿਕ ਨਾਬਰਾਬਰੀ, ਬੇਰੁਜ਼ਗਾਰੀ, ਭੁਖਮਰੀ , ਬੇਇਨਸਾਫ਼ੀ, ਪ੍ਰਧਾਨ ਹੈ। ਪਬਲਿਕ ਅਦਾਰੇ ਵੇਚੇ ਜਾ ਰਹੇ। ਐਲ ਆਈ ਸੀ ਵਰਗੇ ਵੱਡੇ ਫਾਇਦੇ ਵਿੱਚ ਚਲ ਰਹੇ ਅਦਾਰਿਆਂ ਨੂੰ ਵੇਚਣ ਦੀਆਂ ਤਿਆਰੀਆਂ ਸਿਖਰ ’ਤੇ ਹਨ। ਇਸ ਸਭ ਕੁਝ ਕੁ ਬਚਾਉਣ ਲਈ ਲੋਕਾਂ ਨੂੰ ਏਕੇ ਦੇ ਸਹਾਰੇ, ਜਾਗਰੂਕ ਤੇ ਸੰਘਰਸਸ਼ੀਲ ਹੋਣਾ ਪਵੇਗਾ। ਇਸ ਮੌਕੇ ਰਮਨਪ੍ਰੀਤ ਕੌਰ ਨੇ ਵੀ ਵਿਚਾਰ ਪੇਸ਼ ਕੀਤੇ। ਇਸ ਸਮਾਗਮ ਵਿੱਚ ਲੋਕਾਂ ਨੂੰ ਅੰਧਵਿਸ਼ਵਾਸਾਂ, ਵਹਿਮਾਂ-ਭਰਮਾਂ, ਰੂੜ੍ਹੀਵਾਦੀ ਵਿਚਾਰਾਂ ਤੇ ਲਾਈਲੱਗਤਾ ਦੇ ਹਨ੍ਹੇਰੇ ਵਿਚੋਂ ਕੱਢਕੇ, ਵਿਗਿਆਨਕ ਵਿਚਾਰਾਂ ਦੀ ਰੋਸ਼ਨੀ ਵਿੱਚ ਲਿਆਉਣ ਦੇ ਯਤਨ ਵਜੋਂ ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਸੰਗਰੂਰ ਵੱਲੋਂ ਗੁਰਵਿੰਦਰ ਬੜੀ ਤੇ ਬਲਜਿੰਦਰ ਧਨੌਲਾ ਨੇ ਜਾਦੂ ਸ਼ੋਅ ਪੇਸ਼ ਕੀਤਾ। ਮਾਈਕ ਤੇ ਸਹਿਯੋਗ ਮਾਸਟਰ ਪਰਮਵੇਦ ਨੇ ਦਿਤਾ। ਇਸ ਸਮੇਂ ਲਵਲੀ ਬਡਰੁੱਖਾਂ, ਹੈਪੀ ਪੁੰਨਾਵਾਲ ਤੇ ਦੇਵਿੰਦਰ ਕੌਰ ਨੇ ਸਿਖਿਆਦਾਇਕ ਸਭਿਆਚਾਰਕ ਗੀਤਾਂ/ਕਵਿਤਾਵਾਂ ਰਾਹੀਂ ਮਨੋਰੰਜਨ ਕੀਤਾ। ਛੋਟੇ ਬੱਚੇ ਰਾਘਵ ਨੇ ਵੀ ਆਪਣੀ ਮਿੱਠੀ

ਆਵਾਜ਼ ਵਿਚ ਗੀਤ ਗਾਇਆ।

**- ਮਾਸਟਰ ਪਰਮਵੇਦ, ਗੁਰਦੀਪ ਸਿੰਘ ਲਹਿਰਾ**

**ਇਕਾਈ ਲੁਧਿਆਣਾ: 'ਫਾਸ਼ੀਵਾਦੀ ਵਿਚਾਰਧਾਰਾ' ਵਿਸ਼ੇ 'ਤੇ ਸੈਮੀਨਾਰ** :

ਗ਼ਦਰੀ ਸ਼ਹੀਦ ਬਾਬਾ ਭਾਨ ਸਿੰਘ ਸੁਨੇਤ ਯਾਦਗਾਰ ਲੁਧਿਆਣਾ ਵਿਖੇ ਸੈਮੀਨਾਰ ਕਰਵਾਇਆ ਗਿਆ। ਸੈਮੀਨਾਰ ਦੇ ਮੁੱਖ ਬੁਲਾਰੇ ਤੇ ਉੱਘੇ ਸਮਾਜ ਚਿੰਤਕ ਬੂਟਾ ਸਿੰਘ ਮਹਿਮੂਦਪੁਰ ਨੇ ਬੀਜੇਪੀ ਦੀ ਫਿਰਕੂ ਤੇ ਫਾਸ਼ੀਵਾਦੀ ਵਿਚਾਰਧਾਰਾ ਬਾਰੇ ਸਪਸ਼ੱਟ ਕੀਤਾ। ਉਹਨਾਂ ਇਸ ਗੱਲ 'ਤੇ ਵੀ ਚਿੰਤਾ ਜਾਹਰ ਕੀਤੀ ਕਿ ਇੱਕ ਪਾਸੇ ਪ੍ਰੋ. ਸਾਈ ਬਾਬਾ, ਗੌਤਮ ਨਵਲੱਖਾ, ਤੀਸਤਾ ਸੀਤਲਵੜ ਵਰਗੇ ਕਿੰਨੇ ਹੀ ਲੋਕ ਪੱਖੀ ਬੁੱਧੀ-ਜੀਵੀਆਂ ਨੂੰ ਜੇਲ੍ਹੀਂ ਡੱਕਿਆ ਜਾ ਰਿਹਾ ਹੈ, ਪਰ ਦੂਜੇ ਪਾਸੇ ਭਗਵੇਂ ਅਪਰਾਧੀਆਂ ਤੇ ਦੰਗਾਕਾਰੀ ਕਾਤਲਾਂ ਨੂੰ ਮੀਡੀਆ ਸਾਹਮਣੇ ਆਪਣੇ ਅਪਰਾਧਾਂ ਨੂੰ ਮੰਨ ਲੈਣ 'ਤੇ ਵੀ ਖੁੱਲ੍ਹਾ ਛੱਡਿਆ ਹੋਇਆ ਹੈ। ਸੈਮੀਨਾਰ ਨੇ ਸਾਰੀਆਂ ਲੋਕ ਪੱਖੀ ਸ਼ਕਤੀਆਂ ਨੂੰ ਇਕੱਠੇ ਹੋ ਕੇ ਫਿਰਕੂ ਫਾਸ਼ੀਵਾਦ ਦਾ ਟਾਕਰਾ ਅਤੇ ਆਪਣੇ ਅਧਿਕਾਰਾਂ ਦੀ ਰਾਖੀ ਕਰਨ ਦਾ ਸੱਦਾ ਦਿੱਤਾ। ਇਸ ਸਮੇਂ ਸਰਵਸੰਮਤੀ ਨਾਲ ਮਤਾ ਪਾਸ ਕਰਕੇ ਬੁੱਧੀਜੀਵੀਆਂ, ਪੱਤਰਕਾਰਾਂ, ਅਲੋਚਕਾਂ ਅਤੇ ਸਜਾ ਪੂਰੀ ਕਰ ਚੁੱਕੇ ਕੈਦੀਆਂ ਦੀ ਰਿਹਾਈ ਦੀ ਮੰਗ ਕੀਤੀ। ਸਮੁੱਚਾ ਸਟੇਜ ਸੰਚਾਲਨ ਤਰਕਸ਼ੀਲ ਆਗੂ ਜਸਵੰਤ ਜੀਰਖ ਨੇ ਨਿਭਾਇਆ। ਇਸ ਮੌਕੇ ਲੋਕ ਪੱਖੀ ਸਖਸ਼ੀਅਤਾਂ ਵਿੱਚ ਮਾ. ਪ੍ਰਮਜੀਤ ਪਨੇਸਰ, ਪ੍ਰਿੰਸੀਪਲ ਹਰਭਜਨ ਸਿੰਘ, ਕਸਤੂਰੀ ਲਾਲ, ਐਡਵੋਕੇਟ ਹਰਪ੍ਰੀਤ ਜੀਰਖ, ਡਾ. ਮੋਹਨ ਸਿੰਘ, ਡਾ. ਮਨਿੰਦਰ ਸਿੰਘ, ਪ੍ਰਿੰਸੀਪਲ ਅਜਮੇਰ ਦਾਖਾ, ਮਾ. ਨਿਰਪਾਲ ਸਿੰਘ ਜਲਾਲਦੀਵਾਲ, ਮਨਜੀਤ ਸਿੰਘ, ਕੈਪਟਨ ਗੁਰਦੀਪ ਸਿੰਘ, ਸੁਬੇਗ ਸਿੰਘ, ਮਾ. ਟੇਕ ਚੰਦ ਕਾਲੀਆ, ਸੁਖਵਿੰਦਰ ਲੀਲ, ਬਲਰਾਜ ਸਿੰਘ ਹਲਵਾਰਾ, ਸਮਸ਼ੇਰ ਨੂਰਪੁਰੀ, ਆਤਮਾ ਸਿੰਘ, ਧਰਮਪਾਲ ਸਿੰਘ ਹਾਜਰ ਸਨ। ਪ੍ਰਬੰਧਕੀ ਤੌਰ 'ਤੇ ਨੌਜਵਾਨ ਸਭਾ ਦੇ ਆਗੂ ਅਰੁਣ ਕੁਮਾਰ, ਰਾਕੇਸ਼ ਆਜਾਦ, ਪ੍ਰਮਜੀਤ ਸਿੰਘ, ਮਹੇਸ਼ ਕੁਮਾਰ ਨੇ ਮੁੱਖ ਜ਼ੁੰਮੇਵਾਰੀ ਨਿਭਾਈ।

**- ਜਸਵੰਤ ਜੀਰਖ**

**ਇਕਾਈ ਰੋਪੜ** : ਸੰਯੁਕਤ ਕਿਸਾਨ ਮੋਰਚੇ ਦੇ ਸੱਦੇ 'ਤੇ ਰੋਪੜ ਵਿਖੇ ਰੇਲ ਰੋਕੋ ਪ੍ਰੋਗਰਾਮ ਵਿਚ ਇਕਾਈ ਮੁਖੀ ਅਸ਼ੋਕ ਕੁਮਾਰ, ਦਵਿੰਦਰ ਸਰਥਲੀ, ਅਜੀਤ ਪ੍ਰਦੇਸੀ ਅਤੇ ਪਵਨ ਚੱਕ ਕਰਮਾਂ ਨੇ ਸ਼ਮੂਲੀਅਤ ਕੀਤੀ। ਸ਼ਹੀਦ ਊਧਮ ਸਿੰਘ ਜੀ ਨਾਲ ਸੰਬੰਧਤ ਪੈਂਫਲਿਟ, ਪੁਰਾਣੇ ਮੈਗਜੀਨ ਅਤੇ ਚੁਣੌਤੀ ਵਾਲੇ ਪੈਂਫਲਿਟ ਵੰਡੇ। **- ਗਿਆਨ ਚੰਦ ਰੋਪੜ**

**ਇਕਾਈ ਸੁਧਾਰ** : ਅਕਾਲਗੜ੍ਹ ਦੇ ਸਕੂਲ ਵਿਚ 'ਫਿਰਕਾਪ੍ਰਸਤੀ ਅਤੇ ਫਾਸ਼ੀਵਾਦ' ਵਿਸ਼ੇ 'ਤੇ ਵਿਚਾਰ ਗੋਸ਼ਟੀ ਕਰਵਾਈ ਗਈ। ਜਸਵੰਤ ਸਰਾਭਾ ਨੇ ਅਗਾਂਹ-ਵਧੂ ਗੀਤ ਪੇਸ਼ ਕੀਤੇ। ਮੁੱਖ ਬੁਲਾਰੇ ਛਿੰਦਰ ਪਾਲ (ਪ੍ਰਧਾਨ, ਨੌਜਵਾਨ ਭਾਰਤ ਸਭਾ, ਲਲਕਾਰ) ਬਾਰੇ ਜਾਣ ਪਛਾਣ ਸ਼ਮਸ਼ੇਰ ਨੂਰਪੁਰੀ ਨੇ ਕਰਵਾਈ। ਇਹ ਗੋਸ਼ਟੀ ਬਹੁਤ ਗਿਆਨ-ਵਰਧਕ ਸਿੱਧ ਹੋਈ।

**- ਕਰਨੈਲ ਹੇਰਾਂ**

**ਇਕਾਈ ਜਲੰਧਰ** :

**1 ਮਈ** : ਮਜਦੂਰ ਦਿਵਸ ਅਤੇ ਡਾ. ਅੰਬੇਦਕਰ ਦਾ ਜਨਮ ਦਿਨ ਦੋਵੇਂ ਇਕੱਠੇ ਆਯੋਜਿਤ ਕੀਤੇ ਗਏ।

**22 ਮਈ** : ਵਿਛੜੇ ਸਾਥੀ ਅਜੀਬ ਦਿਵੇਦੀ (ਅਧਿਆਪਕ, ਪੱਤਰਕਾਰ) ਦੇ ਸਤਿਕਾਰ ਸਮਾਗਮ 'ਤੇ ਕਿਤਾਬਾਂ ਦਾ ਸਟਾਲ ਲਗਾਇਆ।

**7 ਜੂਨ** : ਭਾਸ਼ਾ ਵਿਭਾਗ ਵਿਚ ਕਰਵਾਏ ਕਹਾਣੀ ਦਰਬਾਰ ਵਿਚ ਭਾਗ ਲਿਆ।

**24 ਜੂਨ** : ਰੇਲਵੇ ਕੋਚ ਫੈਕਟਰੀ ਵਿਚ ਮੈਜਿਕ ਟਰਿੱਕ ਅਤੇ ਤਰਕਸ਼ੀਲ ਵਿਚਾਰ ਸਾਂਝੇ ਕੀਤੇ।

**25 ਜੂਨ: ਕਿਰਤੀ ਯੂਨੀਅਨ ਵੱਲੋਂ ਨਸੀਬ ਚੰਦ ਬੱਬੀ ਅਤੇ ਪਰਮਜੀਤ ਕਿਰਤੀ ਦਾ ਸਨਮਾਨ:**

ਕਿਰਤੀ ਕਿਸਾਨ ਯੂਨੀਅਨ ਵੱਲੋਂ ਕਿਸਾਨ ਮੋਰਚੇ ਦਿੱਲੀ ਵਿਚ 6 ਵਾਰ ਸ਼ਮੂਲੀਅਤ ਕਰਨ ਅਤੇ ਪਹਿਲੇ ਗ੍ਰਿਫਤਾਰੀ ਜਥੇ ਵਿਚ ਆਪਣੇ ਦੋ ਸਾਥੀ ਸ਼ਾਮਲ ਕਰਨ ਲਈ ਕਿਰਤੀ ਕਿਸਾਨ ਯੂਨੀਅਨ ਦੇ ਪ੍ਰਧਾਨ ਸੰਤੋਖ ਸਿੰਘ ਦੀ ਅਗਵਾਈ ਹੇਠ ਯੂਨੀਅਨ ਵੱਲੋਂ ਨਸੀਬ ਚੰਦ ਬੱਬੀ ਅਤੇ ਪਰਮਜੀਤ ਸਿੰਘ ਕਿਰਤੀ ਨੂੰ ਇੱਕ ਯਾਦਗਾਰੀ ਸਰਟੀਫਿਕੇਟ ਦੇ ਕੇ, ਸਿਰੋਪਾ ਅਤੇ ਹਾਰ ਪਾ ਕੇ ਸਨਮਾਨਤ ਕੀਤਾ ਗਿਆ। ਇਸ ਮੌਕੇ ਸੂਬੇਦਾਰ ਮੇਜਰ ਪਰਮਜੀਤ ਸਿੰਘ ਵੀ ਹਾਜਰ ਸਨ। ਉਹਨਾਂ ਨੂੰ ਨਸੀਬ ਚੰਦ ਬੱਬੀ, ਪਰਮਜੀਤ ਕਿਰਤੀ ਨਾਲ ਉਕਤ ਸਾਰੀਆਂ ਗਤੀਵਿਧੀਆਂ ਵਿਚ ਭਾਗ ਲਿਆ। **-ਨਸੀਬ ਚੰਦ ਬੱਬੀ**

**ਜਸਬੀਰ ਬੇਗਮਪੁਰੀ ਤੇ ਪਿਤਾ ਰਾਮ ਕ੍ਰਿਸ਼ਨ ਦਾ ਸਤਿਕਾਰ ਸਮਾਗਮ:**

ਜ਼ੋਨ ਨਵਾਂਸ਼ਹਿਰ ਦੀ ਇਕਾਈ ਨਵਾਂਸ਼ਹਿਰ ਦੇ ਸਰਗਰਮ ਮੈਂਬਰ ਜਸਬੀਰ ਬੇਗਮ ਪੁਰੀ ਦੇ ਪਿਤਾ ਰਾਮ ਕ੍ਰਿਸ਼ਨ ਜੀ, ਜਿਨ੍ਹਾਂ ਦੀ ਬੀਤੇ ਦਿਨੀਂ ਸੰਖੇਪ ਬਿਮਾਰੀ ਪਿਛੋਂ ਮੌਤ ਹੋ ਗਈ ਸੀ, ਦਾ ਸਤਿਕਾਰ ਸਮਾਗਮ ਪਿੰਡ ਬੇਗਮ ਪੁਰ ਵਿਖੇ ਕਰਵਾਇਆ ਗਿਆ। ਇਸ ਮੌਕੇ ਵੱਖ-ਵੱਖ ਜਨਤਕ ਜਥੇਬੰਦੀਆਂ, ਰਾਜਨੀਤਿਕ ਅਤੇ ਸਮਾਜ ਸੇਵੀ ਸੰਸਥਾਵਾਂ ਦੇ ਆਗੂਆਂ ਨੇ ਰਾਮ ਕ੍ਰਿਸ਼ਨ ਜੀ ਨੂੰ ਸ਼ਰਧਾਂਜਲੀਆਂ ਭੇਟ ਕੀਤੀਆਂ। ਉਨ੍ਹਾਂ ਦੇ ਪਰਿਵਾਰ ਵੱਲੋਂ ਉਸੇ ਪਿੰਡ ਦੇ ਵਸਨੀਕ ਸੇਵਾ ਮੁਕਤ ਕਾਨੂੰਗੋ ਮਦਨ

ਲਾਲ ਬੇਗਮ ਪੁਰੀ ਨੇ ਰਾਮ ਕ੍ਰਿਸ਼ਨ ਜੀ ਦੇ ਜੀਵਨ ਸੰਘਰਸ਼ ਤੇ ਪ੍ਰਾਪਤੀਆਂ ਬਾਰੇ ਜ਼ਿਕਰ ਕੀਤਾ।

ਜੋਨ ਨਵਾਂਸ਼ਹਿਰ ਦੇ ਮੁਖੀ ਸੱਤਪਾਲ ਸਲੋਹ, ਜੋਨ ਕਮੇਟੀ ਆਗੂ ਜੋਗਿੰਦਰ ਕੁੱਲੇਵਾਲ, ਮਾ. ਨਰੇਸ਼ ਭੰਮੀਆਂ, ਸੁਖਦੇਵ ਫਗਵਾੜਾ, ਜਸਵਿੰਦਰ ਸਿੰਘ ਨਾਇਬ ਤਹਿਸੀਲਦਾਰ ਅਤੇ ਉੱਘੇ ਲੇਖਕ ਸੋਹਣ ਸਹਿਜਲ ਆਦਿ ਬੁਲਾਰਿਆਂ ਨੇ ਸ਼ਰਧਾਂਜਲੀਆਂ ਭੇਟ ਕਰਦਿਆਂ ਲੋਕਾਂ ਨੂੰ ਪਿਛਾਂਹ ਖਿੱਚੂ ਰਸਮਾਂ ਰਿਵਾਜ ਤਿਆਗ ਕੇ ਵਿਗਿਆਨਕ ਸੋਚ ਆਪਣਾਉਣ ਦਾ ਸੱਦਾ ਦਿੱਤਾ। ਇਸ ਮੌਕੇ ਹਰ ਇਕ ਨੂੰ 'ਤਰਕਸ਼ੀਲ' ਮੈਗਜ਼ੀਨ ਤੇ ਹੋਰ ਉਸਾਰੂ ਸਾਹਿਤ ਵੰਡਿਆ ਗਿਆ। ਹੋਰਨਾਂ ਤੋਂ ਇਲਾਵਾ ਭੁਪਿੰਦਰ ਬੇਗਮਪੁਰੀ ਅਮਰੀਕ ਹਮਰਾਜ, ਕਾ. ਅੱਛਰ ਸਿੰਘ ਟੋਰੋਆਲ, ਲਖਵੀਰ ਸਿੰਘ, ਦੀਪ ਦਿਲਵਰ, ਨਰਿੰਦਰ ਮਾਹੀ, ਮਾ. ਮੁਕੇਸ਼ ਕੁਮਾਰ, ਕੁਲਵਿੰਦਰ ਖਟਕੜ, ਨਰਿੰਦਰ ਮਾਈ ਦਿੱਤਾ, ਮਾ. ਜੁਝਾਰ ਸਿੰਘ, ਡਾ. ਮੰਗਤ ਰਾਏ, ਬਲਜਿੰਦਰ ਸਹਿਬਾਜ ਪੁਰੀ, ਨਿਰਵੈਰ ਸਿੰਘ ਕੋਲ ਕੋਚ ਫੈਕਟਰੀ, ਬਲਵਿੰਦਰ ਨਾਨੋਵਾਲ ਆਦਿ ਆਗੂਆਂ ਨੇ ਸ਼ਰਧਾਂਜਲੀਆਂ ਭੇਂਟ ਕਰਦਿਆਂ ਪਰਿਵਾਰ ਨਾਲ ਦੁੱਖ ਸਾਂਝਾ ਕੀਤਾ। ਜਸਵੀਰ ਬੇਗਮਪੁਰੀ, ਲਖਵੀਰ ਸਿੰਘ ਅਤੇ ਪ੍ਰੇਮ ਕੁਮਾਰ ਨੇ ਧੰਨਵਾਦ ਕੀਤਾ ਤੇ ਪਿੰਡ ਦੀ ਲਾਇਬ੍ਰੇਰੀ ਲਈ ਤਰਕਸ਼ੀਲ ਸਾਹਿਤ ਭੇਂਟ ਕੀਤਾ।

**- ਜੁਗਿੰਦਰ ਕੁੱਲੇਵਾਲ**

## ਸਰੀਰ ਪ੍ਰਦਾਨੀ ਬਾਪੂ ਗੁਰਦਾਸ ਸਿੰਘ ਮ੍ਰਿਤਕ ਹੋਕੇ ਡਾਕਟਰਾਂ ਲਈ ਟੀਚਰ ਬਣ ਗਏ..!

ਏਮਜ ਮੈਡੀਕਲ ਕਾਲਜ ਬਠਿੰਡਾ ਦੇ ਅਨਾਟਮੀ ਵਿਭਾਗ ਦੇ ਡਾ.ਹਰਸਿਮਰਨਜੀਤ ਸਿੰਘ ਅਤੇ ਸਟਾਫ ਨੇ ਮਾ. ਸਮਸੇਰ ਚੋਰਮਾਰ, ਗੁਰਮੇਲ ਸਿੰਘ ਦੇ ਪਿਤਾ ਜੀ ਦੇ ਮ੍ਰਿਤਕ ਸਰੀਰ ਨੂੰ ਰਸੀਵ ਕੀਤਾ। ਉਸਤੋਂ ਬਾਅਦ ਇੱਕ ਹਾਲ ਵਿੱਚ ਕਾਗਜੀ ਕਾਰਵਾਈ ਪੂਰੀ ਹੋਈ: ਡਾਕਟਰਾਂ ਨੇ ਪਰਿਵਾਰ ਦਾ ਸਰੀਰ ਪ੍ਰਦਾਨ ਕਰਨ ਲਈ ਧੰਨਵਾਦ ਕੀਤਾ। ਉਹਨਾਂ ਅੱਗੇ ਬੋਲਣਾ ਸ਼ੁਰੂ ਕੀਤਾ ਇਹ ਸਿਰਫ ਮ੍ਰਿਤਕ ਸਰੀਰ ਹੀ ਨਹੀਂ ਇਹ ਸਾਡੇ ਨਵੇਂ ਬਣ ਰਹੇ ਡਾਕਟਰਾਂ ਲਈ ਇੱਕ ਟੀਚਰ ਹਨ। ਇੱਕ ਸਾਲ ਜਾਂ ਇਸਤੋਂ ਵੀ ਵੱਧ ਸਮਾਂ ਇਸ ਸਰੀਰ ਦੀ ਪੂਰੀ ਸਾਂਭ ਸੰਭਾਲ ਰਹੇਗੀ। ਇਹ ਸਰੀਰ ਸਿਖਾਂਦਰੂ ਡਾਕਟਰਾਂ ਨੂੰ ਮਨੁੱਖੀ ਸਰੀਰ ਦੀਆਂ ਸਾਰੀਆਂ ਸਰੰਚਨਾਵਾਂ ਬਾਰੇ ਲਗਾਤਾਰ ਪਾਠ ਪੜ੍ਹਾਉਂਦਾ ਰਹੇਗਾ। ਫਿਰ ਉਹ ਜਾਕੇ ਕਿਤੇ ਕਾਬਿਲ ਡਾਕਟਰ ਬਣਨਗੇ ਅਤੇ ਸਮਾਜ ਵਿਚ ਵਿਚਰਕੇ ਲੱਖਾਂ ਲੋਕਾਂ ਦੀਆਂ ਕੀਮਤੀ ਜਾਨਾਂ ਬਚਾਉਣਗੇ। ਇਹ ਸਰੀਰ ਸਾਡੇ ਮੈਡੀਕਲ ਕਾਲਜ ਦਾ ਇੱਕ ਅਨਿਖੜਵਾ ਹਿੱਸਾ ਬਣ ਗਿਆ ਹੈ। ਖੋਜ ਕਾਰਜ ਤੋਂ ਬਾਅਦ ਇਸ ਟੀਚਰ ਬਣੇ ਮ੍ਰਿਤ ਸਰੀਰ ਦਾ ਪੂਰੇ ਅਦਬ ਸਤਿਕਾਰ ਨਾਲ ਸੰਸਕਾਰ ਕਰ ਦਿੱਤਾ ਜਾਵੇਗਾ। ਫਿਰ ਉਹਨਾਂ ਮਾਸਟਰ ਸ਼ਮਸ਼ੇਰ ਜੀ ਨੂੰ ਇੱਕ ਪੌਦਾ ਭੇਂਟ ਕੀਤਾ ਅਤੇ ਕਿਹਾ ਕਿ ਤੁਸੀਂ ਇਹ ਸਰੀਰ ਪ੍ਰਦਾਨ ਕਰਕੇ ਜਿੱਥੇ ਇੱਕ ਦਰਖਤ ਦੀ ਲੱਕੜ ਬਚਾਈ ਹੈ ਉੱਥੇ ਉਨ੍ਹਾਂ ਦੀ ਯਾਦ ਵਿੱਚ ਇਹ ਪੌਦਾ ਲਗਾ ਕੇ ਵਾਤਾਵਰਣ ਨੂੰ ਦੂਹਰਾ ਫਾਇਦਾ ਪਹੁੰਚਾਉ।

ਇਸ ਮੌਕੇ ਪਰਿਵਾਰਿਕ ਮੈਂਬਰ ਮਾ. ਸਮਸੇਰ ਚੋਰਮਾਰ, ਸੁਖਜਿੰਦਰ ਸਿੰਘ, ਜੇ.ਈ., ਤਰਕਸ਼ੀਲ ਸੁਸਾਇਟੀ ਪੰਜਾਬ ਦੇ ਆਗੂ ਰਾਜਪਾਲ ਸਿੰਘ, ਗਿਆਨ ਸਿੰਘ ਮਸਾਣਾ, ਬਲਦੇਵ ਸਿੰਘ, ਕੁਲਵਿੰਦਰ ਹੈਪੀ, ਅਜਾਇਬ ਜਲਾਲਆਣਾ, ਜਸਵੰਤ ਸਿੰਘ ਪੈਂਟਾ ਸਹਾਰਾ ਕਲੱਬ ਕਾਲਾਂਵਾਲੀ ਦੇ ਸਾਥੀ ਵੀ ਸ਼ਾਮਿਲ ਸਨ।

ਤਰਕਸ਼ੀਲ ਸੁਸਾਇਟੀ ਪੰਜਾਬ ਦੇ ਆਗੂ ਰਾਮ ਸਿੰਘ ਨਿਰਮਾਣ ਨੇ 14 ਅਗਸਤ ਨੂੰ ਚੋਰਮਾਰ ਵਿਖੇ ਰੱਖੇ ਸਤਿਕਾਰ ਸਮਾਗਮ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਹਰਿਆਣਾ ਵਿੱਚ ਸਰੀਰ ਪ੍ਰਦਾਨ ਕਰਵਾਉਣ ਵਿੱਚ ਤਰਕਸ਼ੀਲ ਸੁਸਾਇਟੀ ਦੀ ਚੰਗੀ ਭੂਮਿਕਾ ਨਿਭਾ ਰਹੀ ਹੈ। ਇਕਾਈ ਕਾਲਾਂਵਾਲੀ ਦਾ ਇਹ 18ਵਾਂ ਸਰੀਰ ਪ੍ਰਦਾਨ ਹੋਇਆ ਹੈ। ਦੇਸ਼ ਅਤੇ ਸਮਾਜ ਤਾਂ ਹੀ ਤਰੱਕੀ ਕਰੇਗਾ ਜੇਕਰ ਅਸੀਂ ਵਿਗਿਆਨਕ ਪਹੁੰਚ ਅਪਣਾਵਾਂਗੇ। ਇਸ ਮੌਕੇ ਸਰੀਰ ਪ੍ਰਦਾਨੀ ਬਾਪੂ ਗੁਰਦਾਸ ਸਿੰਘ ਦੇ ਜੀਵਨ ਬਾਰੇ ਬੋਲਦਿਆਂ ਮਾ. ਜਗਦੀਸ਼ ਸਿੰਘ ਸਿੰਘਪੁਰਾ ਨੇ ਕਿਹਾ ਕਿ ਬਾਪੂ ਸਾਦੀ ਜ਼ਿੰਦਗੀ ਜਿਉਣ ਅਤੇ ਹੱਡ ਭੰਨਵੀਂ ਮਿਹਨਤ ਮੁਸ਼ੱਕਤ ਕਰਨ ਵਾਲੇ ਇਨਸਾਨ ਸਨ। ਅਣਪੜ੍ਹ ਹੁੰਦਿਆਂ ਵਹਿਮਾਂ ਭਰਮਾਂ ਤੋਂ ਮੁਕਤ ਸਨ ਤਾਂ ਹੀ ਇਸ ਪਰਿਵਾਰ ਵਿਚ ਇੱਕ ਅਧਿਆਪਕ ਅਤੇ ਤਿੰਨ ਡਾਕਟਰ ਬਣ ਆਪਣੀਆਂ ਸੇਵਾਵਾਂ ਨਿਭਾਅ ਰਹੇ ਹਨ। ਪਰਿਵਾਰ ਵੱਲੋਂ ਆਯੋਜਿਤ ਖ਼ੂਨ ਪ੍ਰਦਾਨ ਕੈਂਪ ਵਿੱਚ ਦਸਮੇਸ਼ ਯੂਥ ਕਲੱਬ ਚੋਰਮਾਰ, ਤਰਕਸ਼ੀਲ ਇਕਾਈ ਕਾਲਾਂਵਾਲੀ ਅਤੇ ਸਹਾਰਾ ਕਲੱਬ ਕਾਲਾਂਵਾਲੀ ਨੇ ਸਹਿਯੋਗ ਦਿੱਤਾ ਅਤੇ ਰੈੱਡ ਕਰਾਸ ਸੁਸਾਇਟੀ ਹਰਿਆਣਾ ਬਲੱਡ ਬੈਂਕ ਸਿਰਸਾ ਦੀ ਟੀਮ ਨੇ 58 ਯੂਨਿਟ ਖੂਨ ਇਕੱਠਾ ਕੀਤਾ।

ਇਸ ਸਮਾਗਮ ਵਿਚ ਆਏ ਰਿਸ਼ਤੇਦਾਰਾਂ, ਮਿੱਤਰ, ਦੋਸਤਾਂ ਨੂੰ ਮੁਫਤ 400 ਤੋਂ ਵੱਧ ਕਿਤਾਬਾਂ ਅਤੇ 300 ਤੋਂ ਵੱਧ ਬੂਟੇ ਵੰਡੇ ਗਏ। ਮਾ. ਗਿਆਨ ਸਿੰਘ, ਮਾ. ਅਜਾਇਬ ਜਲਾਲਆਣਾ, ਬਿੱਟੂ ਮਲਿਕਪੁਰਾ, ਮਿੰਟਾ ਮਨਦੀਪ, ਜਗਦੀਸ ਸਿੰਘਪੁਰਾ, ਦਰਸ਼ਨ ਸਿੰਘ, ਹਰਦੇਵ ਅਗਰੋਈਆ, ਜਗਤਾਰ ਸਿੰਘੇਵਾਲਾ ਅਤੇ ਕਾਮਰੇਡ ਸੁਖਦਿਆਲ ਸਿੰਘ, ਪੁਸਪਿੰਦਰ ਸਿੰਘ ਆਦਿ ਤਰਕਸ਼ੀਲ ਕਾਰਕੁੰਨ ਹਾਜਰ ਸਨ।

**ਅਜਾਇਬ ਜਲਾਲਆਣਾ**

# ਬਰਾਬਰੀ ਜਾਂ ਬਰਬਰਤਾ



– ਜਸਵੰਤ ਮੋਹਾਲੀ

ਕੁੱਝ ਲੋਕ ਕਹਿੰਦੇ ਹਨ ਕਿ ਅਸੀਂ ਖਤਰਨਾਕ ਦੌਰ ਵਿੱਚ ਰਹਿ ਰਹੇ ਹਾਂ। ਇਹਦਾ ਅਹਿਸਾਸ ਹਰ ਕਿਸੇ ਨੂੰ ਅਲੱਗ-ਅਲੱਗ ਹੁੰਦਾ ਹੈ। ਖਤਰਨਾਕ ਦੌਰ ਕਿਹੜਾ ਹੁੰਦਾ ਹੈ ? ਕੀ ਜਿਸ ਵਿੱਚ ਨੌਜੁਆਨ ਨਸ਼ਿਆਂ ਵਿੱਚ ਫਸ ਜਾਣ ਤੇ ਓਵਰਡੋਜ਼ ਨਾਲ ਅਣਿਆਈ ਮੌਤ ਮਰਨ ਲੱਗਣ। ਜਾਂ ਜਦੋਂ ਸ਼ਬਦ ਗੁਰੂ ਦੀ ਬੇਅਦਬੀ ਆਸਥਾ ਨੂੰ ਚੋਟ ਪਹੁੰਚਾਵੇ ? ਜਾਂ ਜਦੋਂ ਬੱਚੀਆਂ ਦੀ ਇੱਜ਼ਤ ਨੂੰ ਸੰਨ੍ਹ ਲੱਗੇ ? ਜਾਂ ਜਦੋਂ ਧਾਰਮਿਕ ਭਾਵਨਾਵਾਂ ਨੂੰ ਪਹੁੰਚੀ ਚੋਟ ਔਰਤ ਦੀ ਜ਼ਮੀਰ ਨੂੰ ਕਲੰਕਿਤ ਕਰਨ ਨਾਲੋਂ ਵੱਧ ਸਜ਼ਾ ਦੀ ਹੱਕਦਾਰ ਹੋ ਜਾਵੇ ? ਜਾਂ ਜਦੋਂ ਬੇਰੁਜ਼ਗਾਰ ਬੇਆਸ ਨੌਜੁਆਨਾਂ ਦੀ ਕਿਰਤ ਤੇ ਦਿਮਾਗ ਦਾ ਪ੍ਰਵਾਸ ਹੋਣ ਲੱਗੇ। ਜਾਂ ਜਦੋਂ ਪ੍ਰਦੂਸ਼ਣ ਦਾ ਜ਼ਹਿਰ ਹਵਾ ਰਾਹੀਂ ਫੇਫੜਿਆਂ ਨੂੰ ਸਾੜਨ ਲੱਗੇ। ਜਦੋਂ ਕੋਰੋਨਾ ਸਮੇਂ ਦੌਰਾਨ ਤੁਹਾਡੇ ਰਿਸ਼ਤੇਦਾਰਾਂ ਸਨੇਹੀਆਂ ਨੇ ਆਕਸੀਜਨ ਖੁਣੋਂ ਦਮ ਤੋੜਿਆ ਹੋਵੇ, ਲਾਸ਼ਾਂ ਗੰਗਾ ਕਿਨਾਰੇ ਰੁਲੀਆਂ ਹੋਣ ਅਤੇ 'ਬੇਸ਼ਰਮ' ਸੰਸਦ ਇਸ ਤੋਂ ਸ਼ਰੇਆਮ ਮੁੱਕਰ ਜਾਵੇ ? ਜਦੋਂ ਦੰਗਿਆਂ ਵਿੱਚ ਮਾਰੇ ਗਿਆਂ ਦੀਆਂ ਲਾਸ਼ਾਂ 'ਤੇ ਚਿਪਕਿਆ "ਕਲੀਨ ਚਿੱਟ" ਦਾ ਸਿਰਲੇਖ ਤੁਹਾਡੇ ਮੂੰਹ 'ਤੇ ਬੇਸ਼ਰਮ ਹਾਸਾ ਹੱਸੇ ? ਜਾਂ ਅਜ਼ਾਦੀ ਦੇ 75ਵੇਂ ਸਾਲ ਵਿੱਚ ਆਜ਼ਾਦੀ ਦਾ ਅੰਮ੍ਰਿਤ ਮਹਾਂਉਤਸਵ ਮਨਾਉਂਦਿਆਂ ਪੰਜ ਦਰਿਆਵਾਂ ਦੀ ਧਰਤੀ 'ਤੇ ਪਾਣੀ ਵਰਗੀ ਸ਼ੈਅ ਹਰ ਰੋਜ਼ ਸਵੇਰੇ ਬੋਤਲਾਂ ਵਿੱਚ ਬੰਦ ਹੋ ਕੇ ਘਰ-ਘਰ ਆਵੇ ? ਜਾਂ ਜਦੋਂ ਸੜਕਾਂ 'ਤੇ ਘੁੰਮਦੇ ਅਵਾਰਾ ਪਸ਼ੂ ਜਾਨ ਦਾ ਖੌਅ ਬਣ ਜਾਣ ? ਜਾਂ ਵਧਦਾ ਮਾਨਸਿਕ ਤਣਾਅ ਜਾਂ ਵਧਦਾ ਬਲੱਡ ਪ੍ਰੈਸ਼ਰ ? ਜਾਂ ਵਧਦੀ ਮਹਿੰਗਾਈ ? ਜਾਂ ਘਟਦੀ ਸੁਰੱਖਿਆ ? ਜਾਂ ਵਧਦਾ ਫਿਰਕੂ ਜ਼ਹਿਰ ਜਾਂ ਕਿਰਤ ਦੀ ਲੁੱਟ ਜਾਂ ਜਾਂ ?

ਪਰ ਕਵੀ ਪਾਸ਼ ਤਾਂ ਕਹਿੰਦਾ ਹੈ "ਕਿਰਤ ਦੀ ਲੁੱਟ ਸਭ ਤੋਂ ਖ਼ਤਰਨਾਕ ਨਹੀਂ ਹੁੰਦੀ। ਸਭ ਤੋਂ ਖ਼ਤਰਨਾਕ ਹੁੰਦਾ ਹੈ ਸਾਡੇ ਸੁਪਨਿਆਂ ਦਾ ਮਰ ਜਾਣਾ। ਨਾ ਹੋਣਾ ਤੜਪ ਦਾ ਸਭ ਸਹਿਣ ਕਰ ਜਾਣਾ।" ਹਿੰਦੀ ਦੀ ਕਹਾਵਤ ਹੈ ਕਿ "ਜਹਾਂ ਨਾ ਪਹੁੰਚੇ ਰਵੀ, ਵਹਾਂ ਪਹੁੰਚੇ ਕਵੀ।" ਮੈਂ ਸਮਝਦਾ ਹਾਂ ਅਸੀਂ ਪਾਸ਼ ਦੇ ਇਸ ਕਾਵਿਕ ਬਿਆਨ ਤੋਂ, ਇਸ ਕਹਾਵਤ ਦੀ ਭਾਵਨਾ ਤੋਂ ਕਿਤੇ ਦੂਰ ਜਾ ਚੁੱਕੇ ਹਾਂ। ਹੁਣ ਸਭ ਤੋਂ ਖ਼ਤਰਨਾਕ ਹੁੰਦਾ ਹੈ ਉਹ ਸਮਾਂ ਜਦੋਂ ਸੁਪਨਿਆਂ ਦੇ ਮਰ ਜਾਣ ਨੂੰ ਸ਼ਬਦ ਵੀ ਨਾ ਮਿਲਣ। ਜਦੋਂ ਅਜਿਹੀ ਕਾਵਿਕ ਭਾਸ਼ਾ ਹੀ ਸੁੰਗੜ ਜਾਵੇ। ਇੱਕ ਸਮਾਂ ਸੀ ਜਦੋਂ ਸੁਆਲ ਇਹ ਸੀ ਕਿ ਸੱਤਾ ਵਿਰੁੱਧ ਸੰਘਰਸ਼ ਲਈ ਕਲਮ ਤਾਕਤਵਾਰ ਹੈ ਜਾਂ ਬੰਦੂਕ ? ਹੁਣ ਕਲਮ ਦੀ ਤਾਕਤ ਨਾਲ ਬੰਦੂਕ ਦੀ ਵਡਿਆਈ ਕੀਤੀ ਜਾਂਦੀ ਹੈ ਜੋ ਗੈਂਗਸਟਰ ਦੇ ਮੋਢੇ 'ਤੇ ਹੈ ਜਿਸ ਦੀ ਡੋਰ ਅੱਗੇ ਸੱਤਾ ਦੇ ਹੱਥ ਹੈ। ਗੀਤਕਾਰ, ਗਾਇਕ, ਗੈਂਗਸਟਰ, ਬੰਦੂਕ, ਸਿਆਸਤ ਸਭ ਰਲਗੱਡ ਹੋ ਗਿਆ ਹੈ। ਪਿਛਲੇ ਸਾਲਾਂ ਵਿੱਚ ਵਿਦਵਾਨ ਲੋਕਾਂ ਨੇ ਸ਼ਾਇਦ ਅਜਿਹੇ ਸਮਿਆਂ ਨੂੰ ਹੀ ਨਾਮ ਦਿੱਤਾ ਹੈ- ਪੋਸਟ ਟਰੁੱਥ ਇਰਾ (Post-Trurh Era) ਯਾਨੀ ਸੱਚ ਦੇ ਬੀਤ ਚੁੱਕਣ ਦਾ ਯੁੱਗ। ਇਹ ਉਹ ਸਮਾਂ ਹੁੰਦਾ ਹੈ ਜਦੋਂ ਬਾਹਰਮੁਖੀ ਸੱਚਾਈਆਂ ਦੇ ਮੁਕਾਬਲੇ ਸੱਤਾ ਦੇ ਝੂਠ ਦੀ ਭਾਵਕ ਅਪੀਲ ਬਹੁਗਿਣਤੀ ਦੀ ਸਹਿਮਤੀ ਬਣ ਜਾਵੇ। ਸਮਾਜ ਵਿਗਿਆਨ ਮੰਨਦਾ ਹੈ ਕਿ ਸਾਡਾ ਰਹਿਣ ਸਹਿਣ, ਸਾਡਾ ਸਭਿਆਚਾਰ ਕਿਹੋ ਜਿਹਾ ਹੋਵੇਗਾ ਇਹ ਇਸ ਗੱਲ 'ਤੇ ਨਿਰਭਰ ਕਰਦਾ ਹੈ ਕਿ ਅਸੀਂ ਵਿਗਿਆਨ ਤੇ ਤਕਨੀਕ (ਪੈਦਾਵਾਰ ਦੇ ਸਾਧਨਾਂ) ਦੀ ਤਰੱਕੀ ਦੇ ਕਿਸ ਪੜਾਅ 'ਤੇ ਹਾਂ। ਤਾਂ ਕੀ ਇਹ ਸੱਚ ਦੇ ਬੀਤ ਜਾਣ ਦਾ ਯੁੱਗ ਵੀ ਸੰਚਾਰ ਸਾਧਨਾਂ (ਸੋਸ਼ਲ ਮੀਡੀਆ) ਦੀ ਕ੍ਰਾਂਤੀ ਦਾ ਹੀ ਸਿੱਟਾ ਹੈ ?

ਆਓ ਸੱਚ ਦੇ ਬੀਤ ਜਾਣ ਬਾਰੇ ਕੁੱਝ ਹੋਰ ਅੱਗੇ ਸੋਚੀਏ। ਇੱਕ ਵੀਡੀਓ ਹੈ ਜਿਸ ਵਿੱਚ ਕੁਦਰਤ ਦੇ ਦ੍ਰਿਸ਼ ਹੋਣ, ਫੁੱਲ, ਬੂਟੇ ਹੋਣ, ਉੱਡਦੇ ਪਰਿੰਦੇ ਹੋਣ। ਦੂਜੀ ਵੀਡੀਓ ਹੈ- ਕੁਦਰਤ ਵਿੱਚ ਉੱਡਦੇ ਕੁੱਝ ਪਰਿੰਦੇ ਹਨ, ਇੱਕ ਸ਼ਿਕਾਰੀ ਉਨ੍ਹਾਂ ਵੱਲ ਨਿਸ਼ਾਨਾ ਸੇਧ ਰਿਹਾ ਹੈ, ਨਿਸ਼ਾਨਾ ਲੱਗਦੇ ਹੀ ਉਹ ਪਰਿੰਦੇ ਤੜਫਦੇ ਹੋਏ ਧਰਤੀ 'ਤੇ ਡਿੱਗਦੇ ਹਨ। ਇਨ੍ਹਾਂ ਵਿੱਚੋਂ ਕਿਹੜੀ ਵੀਡੀਓ ਵਧੇਰੇ ਵੇਖੀ ਜਾਵੇਗੀ ? ਰੁਜ਼ਗਾਰ ਜਾਂ ਰੋਹੰਗਿਆ ਕਿਹੜੀ ਖ਼ਬਰ ਵਧੇਰੇ ਟੀ ਆਰ ਪੀ ਦੇਵੇਗੀ ? ਕੀ ਸਾਡੇ ਟੀ.ਵੀ. ਐਂਕਰਾਂ ਅੰਦਰੋਂ ਕੇਵਿਨ ਕਾਰਟਰ ਮਰ ਚੁੱਕਾ ਹੈ ਜੋ ਭੁੱਖਮਰੀ ਦੀ ਫੋਟੋਗਰਾਫੀ ਵੇਚਦਾ-ਵੇਚਦਾ ਆਖਰ ਆਤਮ ਹੱਤਿਆ ਕਰ ਲੈਂਦਾ ਹੈ ? ਕੀ ਅਸੀਂ ਸਮਾਜਕ-ਆਰਥਿਕ ਵਿਕਾਸ ਦੇ ਉਸ ਪੜਾਅ 'ਤੇ ਆ ਗਏ ਹਾਂ ਜਿਸ ਤੋਂ ਅੱਗੇ ਜਾਣ ਲਈ ਮਾਰਕਸ ਨੇ ਦੋ ਹੀ ਰਸਤੇ ਦੱਸੇ ਸਨ-ਬਰਾਬਰੀ ਜਾਂ ਤਬਾਹੀ ? ਕੀ ਇਨ੍ਹਾਂ ਦੋਵੇਂ ਰਸਤਿਆਂ ਵੱਲ ਵਧਣ ਦੀਆਂ ਸੰਭਾਵਨਾਵਾਂ ਵੀ ਇਸ ਸੰਚਾਰ ਕ੍ਰਾਂਤੀ ਦੇ ਦੌਰ ਵਿੱਚ ਪਈਆਂ ਹਨ ?

# ਚੌਥੀ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ

ਇਤਿਹਾਸਕ ਕਿਸਾਨੀ ਸੰਘਰਸ਼ ਨੂੰ ਸਮਰਪਿਤ ਚੌਥੀ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ 2020 ਵਿਚ ਉਲੀਕੀ ਗਈ ਸੀ। ਬਹੁਤ ਹੀ ਮਿਹਨਤ ਨਾਲ ਸਿਲੇਬਸ ਕਮੇਟੀ ਨੇ ਪੁਸਤਕਾਂ ਤਿਆਰ ਕੀਤੀਆਂ। ਮਾਰਚ 2020 ਵਿਚ ਲੌਕ ਡਾਊਨ ਲੱਗ ਜਾਣ ਕਾਰਨ ਪ੍ਰੀਖਿਆ ਨਹੀ ਕਰਵਾਈ ਜਾ ਸਕੀ। ਫਿਰ 2021 ਵਿਚ ਹਾਲਾਤ ਠੀਕ ਹੋਣ 'ਤੇ ਪ੍ਰੀਖਿਆ ਕਰਵਾਉਣ ਦੇ ਯਤਨ ਸ਼ੁਰੂ ਕੀਤੇ ਗਏ। ਵਿਦਿਆਰਥੀਆਂ ਤੱਕ ਕਿਤਾਬਾਂ ਪਹੁੰਚਾਉਣ ਤੋਂ ਬਾਅਦ ਇਹ ਪ੍ਰੀਖਿਆ 19, 20 ਦਸੰਬਰ 2021 ਨੂੰ ਕਰਵਾਉਣ ਦੀ ਮਿਤੀ ਨਿਸਚਿਤ ਕੀਤੀ ਗਈ ਪ੍ਰੰਤੂ ਪ੍ਰੀ ਬੋਰਡ\ਘਰੇਲੂ ਪ੍ਰੀਖਿਆਵਾਂ ਦੇ ਉਸੇ ਸਮੇਂ ਆ ਜਾਣ ਕਾਰਨ ਇਹ ਪ੍ਰੀਖਿਆ ਮੁਲਤਵੀ ਕਰਕੇ 9, 10 ਜਨਵਰੀ 2022 ਕਰ ਦਿੱਤੀ ਗਈ। ਫਿਰ 5 ਜਨਵਰੀ ਤੋਂ ਸਰਕਾਰ ਨੇ ਲੌਕਡਾਊਨ ਲਾ ਕੇ ਸਕੂਲ ਬੰਦ ਕਰ ਦਿੱਤੇ, ਜਿਸ ਕਾਰਨ ਇਹ ਪ੍ਰੀਖਿਆ ਮੁਲਤਵੀ ਕਰਕੇ 24, 25 ਜੁਲਾਈ 2022 ਨੂੰ ਕਰਵਾਈ ਗਈ।

ਇਹ ਪ੍ਰੀਖਿਆ ਦੇਣ ਲਈ 25443 ਵਿਦਿਆਰਥੀਆਂ ਨੇ ਆਪਣੇ ਨਾਂ ਰਜਿਸਟਰਡ ਕਰਵਾਏ। ਪ੍ਰੀਖਿਆ ਦੇ ਦੋ ਵਾਰ ਮੁਲਤਵੀ ਹੋਣ ਅਤੇ ਲੇਟ ਹੋ ਜਾਣ ਕਾਰਨ 10ਵੀ ਸ਼੍ਰੇਣੀ ਅਤੇ 12ਵੀ ਸ਼੍ਰੇਣੀ ਦੇ ਬਹੁਤ ਸਾਰੇ ਵਿਦਿਆਰਥੀ ਸਕੂਲਾਂ ਵਿਚੋ ਆਪਣੀਆਂ ਜਮਾਤਾਂ ਪਾਸ ਕਰਨ ਉਪਰੰਤ ਹੋਰਨਾਂ ਥਾਵਾਂ 'ਤੇ ਚਲੇ ਗਏ ਜਿਸ ਕਾਰਨ ਪ੍ਰੀਖਿਆ ਵਿਚ ਬੈਠਣ ਵਾਲੇ ਵਿਦਿਆਰਥੀਆਂ ਦੀ ਗਿਣਤੀ 'ਤੇ ਅਸਰ ਪਿਆ ਪਰ ਫਿਰ ਵੀ 17515 ਵਿਦਿਆਰਥੀ ਪ੍ਰੀਖਿਆ ਵਿਚ ਬੈਠੇ।

ਪਹਿਲਾਂ ਦੀ ਤਰ੍ਹਾਂ ਇਸ ਵਾਰ ਵੀ ਲੜਕੀਆਂ ਦੇ ਵੱਧ ਮਿਹਨਤ ਕਰਨ ਦੇ ਨਤੀਜੇ ਵਜੋਂ ਵੱਧ ਗਿਣਤੀ ਮੂਹਰਲੇ ਸਥਾਨਾਂ 'ਤੇ ਲੜਕੀਆਂ ਹੀ ਆਈਆਂ। ਇਹ ਕੁਝ ਵੀ ਦੇਖਣ ਨੂੰ ਮਿਲਿਆ ਕਿ ਪਿਛਲੀਆਂ ਪ੍ਰੀਖਿਆਵਾਂ ਵਿਚ ਅੱਗੇ ਆਉਣ ਵਾਲੇ ਕਾਫੀ ਵਿਦਿਆਰਥੀ ਜੋ ਤਰਕਸ਼ੀਲ ਸਾਹਿਤ ਨਾਲ ਜੁੜੇ, ਇਸ ਬਾਰ ਫਿਰ ਅੱਗੇ ਰਹੇ।

ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਦੀਆਂ ਬਹੁਤ ਸਾਰੀਆਂ ਪ੍ਰਾਪਤੀਆਂ ਹਨ ਪ੍ਰੰਤੂ ਜਗ੍ਹਾ ਦੀ ਘਾਟ ਕਾਰਨ ਕੁੱਝ ਕਿ ਪ੍ਰੇਰਨਾਦਾਇਕ ਪ੍ਰਾਪਤੀਆਂ ਤੁਹਾਡੇ ਨਾਲ ਸਾਂਝੀਆਂ ਕਰ ਰਹੇ ਹਾਂ। ਸ ਸ ਸ ਸਮਾਰਟ ਸਕੂਲ ਫੀਲਖਾਨਾ ਪਟਿਆਲਾ ਨੇ ਪ੍ਰਿੰਸੀਪਲ, ਸਮੂਹ ਸਟਾਫ ਅਤੇ ਪਟਿਆਲਾ ਇਕਾਈ ਦੇ ਯਤਨਾ ਸਦਕਾ 641 ਵਿਦਿਆਰਥੀਆਂ ਨੇ ਕਿਤਾਬਾਂ ਲੈ ਕੇ ਰਜਿਸਟ੍ਰੇਸ਼ਨ ਕਰਵਾਈ ਇਸੇ ਤਰ੍ਹਾਂ ਸ.ਸ. ਸਕੂਲ ਲੜਕੀਆਂ ਭਦੌੜ ਦੀਆ 537 ਵਿਦਿਆਰਥਣਾਂ ਨੇ ਕਿਤਾਬਾਂ ਲੈ ਕੇ ਰਜਿਸਟ੍ਰੇਸ਼ਨ ਕਰਵਾਈ।

"ਕੇਵਲ ਕ੍ਰਿਸ਼ਨ ਬੱਬੂ" ਸਮਾਜ ਅਧਿਆਪਕ ਅੱਪੂ ਵਿਦਿਆਲਿਆ ਬਠਿੰਡਾ ਵੱਲੋ ਝੁੱਗੀ ਚੌਂਪੜੀ ਵਾਲੇ ਬੱਚਿਆਂ ਲਈ ਸਮਾਜ ਸੇਵੀ ਦੇ ਤੌਰ 'ਤੇ 2011 ਤੋਂ ਸਕੂਲ ਚਲਾ ਕੇ ਉਹਨਾਂ ਬੱਚਿਆਂ ਨੂੰ ਪੜ੍ਹਾਇਆ ਜਾ ਰਿਹਾ ਹੈ ਜਿਹਨਾਂ ਦੇ ਬਾਪ ਦਾਦੇ ਕਦੇ ਵੀ ਸਕੂਲ ਨਹੀ ਗਏ ਤੇ ਰੁਜਗਾਰ ਦਾ ਕੋਈ ਵੀ ਸਾਧਨ ਨਹੀ ਹੈ।

ਕੇਵਲ ਕ੍ਰਿਸ਼ਨ ਬੱਬੂ ਜੀ ਨੇ ਇਹਨਾਂ ਬੱਚਿਆਂ ਨੂੰ ਇਸ ਪ੍ਰੀਖਿਆ ਦੀ ਸਪੈਸ਼ਲ ਤਿਆਰੀ ਕਰਵਾਈ ਜਿਸਦੇ ਨਤੀਜੇ ਵਜੋਂ ਮਿਡਲ ਵਿਭਾਗ ਦੇ ਪੰਜਾਬ ਪੱਧਰ ਦੇ ਪਹਿਲੇ 20 ਵਿਦਿਆਰਥੀਆਂ ਵਿਚੋਂ ਪਹਿਲਾ, ਚੌਥਾ, ਛੇਵਾਂ ਅਤੇ ਬਾਰਵਾਂ ਸਥਾਨ ਪ੍ਰਾਪਤ ਕੀਤਾ। ਦਸਵੀਂ ਕਲਾਸ ਦੀ ਵਿਦਿਆਰਥਣ ਆਂਸਕਾ ਰਾਮਪੁਰਾ ਨੇ ਇਸ ਸਾਰੀ ਪ੍ਰੀਖਿਆ ਨੂੰ ਕੰਪਿਊਟਰ 'ਤੇ ਲਿਆਉਣ ਲਈ ਪ੍ਰਭਾਵਸ਼ਾਲੀ ਵੈਬਸਾਈਟ ਬਣਾ ਕੇ ਤਕਨੀਕੀ ਤੌਰ 'ਤੇ ਪ੍ਰੀਖਿਆ ਨੂੰ ਬਹੁਤ ਸੁਖਾਲਾ ਕਰ ਦਿੱਤਾ।

ਤਰਕਸ਼ੀਲ ਸੁਸਾਇਟੀ ਪੰਜਾਬ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਰਾਹੀ ਨਵੀ ਪੀੜੀ ਵਿਚ ਵਿਗਿਆਨਕ ਚੇਤਨਾਂ ਦੀਆਂ ਬਹੁਤ ਸੰਭਵਨਾਵਾਂ ਦੇਖਦੀ ਹੈ। ਇਕਾਈ ਪੱਧਰ ਤੋਂ ਲੈ ਕੇ ਪੰਜਾਬ ਪੱਧਰ ਤੱਕ 926 ਵਿਦਿਆਰਥੀਆਂ ਨੂੰ ਸਨਮਾਨਤ ਕਰਨ ਲਈ ਤਰਕਸ਼ੀਲ ਸੁਸਾਇਟੀ ਪੰਜਾਬ ਨਗਦ ਰਾਸ਼ੀ, ਚੰਗਾ ਸਾਹਿਤ ਅਤੇ ਸਰਟੀਫਿਕੇਟ ਦੇ ਤੌਰ 'ਤੇ ਲੱਗਭਗ 3 ਲੱਖ ਰੁਪਏ ਖਰਚ ਕਰ ਰਹੀ ਹੈ।

ਤਰਕਸ਼ੀਲ ਸੁਸਾਇਟੀ ਪੰਜਾਬ ਇਸ ਪ੍ਰੀਖਿਆ ਨੂੰ ਹੋਰ ਪ੍ਰਭਾਵਸ਼ਾਲੀ ਬਣਾਉਣ ਲਈ ਅਧਿਆਪਕਾਂ, ਸਮਾਜ ਚਿੰਤਕਾਂ ਅਤੇ ਤਰਕਸ਼ੀਲ ਮੈਬਰਾਂ ਦੇ ਸੁਝਾਵਾਂ ਅਨੁਸਾਰ ਢੁੱਕਵੀਆਂ ਤਬਦੀਲੀਆਂ ਵੀ ਕਰਨ ਜਾ ਰਹੀ ਹੈ। ਇਸ ਪ੍ਰੀਖਿਆ ਨੂੰ ਹੋਰ ਵੱਡੀ ਪੱਧਰ 'ਤੇ ਵਿਦਿਆਰਥੀਆਂ ਤੱਕ ਲਿਜਾਣ ਲਈ ਸਮਾਜ ਸੇਵੀ ਅਤੇ ਆਰਥਿਕ ਸਹਿਯੋਗੀ ਸੱਜਣਾਂ ਤੋਂ ਸਹਿਯੋਗ ਦੀ ਉਮੀਦ ਕਰਦੀ ਹੈ।

ਇਸ ਪ੍ਰੀਖਿਆ ਨੂੰ ਨੇਪਰੇ ਚਾੜਨ ਲਈ ਇਸ ਕਾਰਜ ਵਿਚ ਸ਼ਾਮਿਲ ਸਾਰੇ ਮੈਬਰਾਂ, ਪ੍ਰਿੰਸੀਪਲਾਂ, ਅਧਿਆਪਕਾਂ ਅਤੇ ਹਮਦਰਦਾਂ ਦਾ ਤਰਕਸ਼ੀਲ ਸੁਸਾਇਟੀ ਪੰਜਾਬ ਤਹਿ ਦਿਲੋਂ ਧੰਨਵਾਦ ਕਰਦੀ ਹੈ।

ਰਾਜਿੰਦਰ ਭਦੌੜ

ਮੁਖੀ, ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਵਿਭਾਗ

## ਤਰਕਸ਼ੀਲ ਲਹਿਰ ਦੇ ਵਧਦੇ ਕਦਮਾਂ ਦਾ ਸਫ਼ਰ




ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਕਰਵਾਈ ਗਈ ਚੌਥੀ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਦਾ ਨਤੀਜਾ ਜਾਰੀ ਕਰਦੇ ਹੋਏ ਸੂਬਾਈ ਆਗੂ



ਫੀਰਾ ਦੀ ਤਰਕਸ਼ੀਲ ਭਵਨ ਬਰਨਾਲਾ ਵਿਖੇ ਹੋਈ ਰਾਸ਼ਟਰੀ ਮੀਟਿੰਗ ਨੂੰ ਸੰਬੋਧਨ ਕਰਦੇ ਹੋਏ ਕੌਮੀ ਪ੍ਰਧਾਨ ਨਾਰੇਂਦਰ ਨਾਇਕ




ਫੀਰਾ ਦੀ ਰਾਸ਼ਟਰੀ ਮੀਟਿੰਗ ਵਿੱਚ ਸ਼ਾਮਲ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾਈ ਆਗੂ

If undelivered please return to :

**Tarksheel**

**Tarksheel Bhawan, Tarksheel Chowk,**
**Sanghera By Pass, BARNALA-148101**
**Post Box No. 55**
Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ..............................................................

..............................................................

..............................................................